



ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਨੂੰ ਸਮਰਪਿਤ ਸ੍ਰੀ ਫਤਿਹਗੜ੍ਹ ਸਾਹਿਬ ਵਿਖੇ
ਸਾਲਾਨਾ ਸ਼ਹੀਦੀ ਸਭਾ ਸਮੇਂ ਸਜਾਏ ਗਏ ਨਗਰ ਕੀਰਤਨ ਅਤੇ ਅਰਦਾਸ ਸਮਾਗਮ ਵਿਚ ਹਾਜ਼ਰ ਸ਼੍ਰੋਮਣੀ ਕਮੇਟੀ ਪ੍ਰਧਾਨ,
ਸਿੰਘ ਸਾਹਿਬਾਨ, ਜਥੇਦਾਰ ਸਾਹਿਬਾਨ, ਮੈਂਬਰ ਸਾਹਿਬਾਨ, ਹੋਰ ਪ੍ਰਮੁੱਖ ਸ਼ਖ਼ਸੀਅਤਾਂ ਅਤੇ ਸੰਗਤਾਂ। (28 ਜਨਵਰੀ)

 ੴ ਵਾਹਿਗੁਰੂ ਜੀ ਕੀ ਫ਼ਤਹ॥ 


ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

**ਮਾਸਿਕ ਪੱਤਰ**

# ਗੁਰਦੁਆਰਾ ਗਜ਼ਟ

| | |
|---|---|
| ਮਾਘ | ਨਾਨਕਸ਼ਾਹੀ ਸੰਮਤ ੫੫੦ |
| ਅੰਕ ੧ | ਜਿਲਦ ੯੬ |
| ਜਨਵਰੀ | ੨੦੧੯ |

| | |
|---|---|
| **ਸੰਪਾਦਕ** | **ਦਿਲਜੀਤ ਸਿੰਘ 'ਬੇਦੀ'** |
| **ਐਸੋਸੀਏਟ ਸੰਪਾਦਕ** | **ਹਰਭਜਨ ਸਿੰਘ 'ਵਕਤਾ'** |

**ਸਹਾਇਤਾ**

| **ਦੇਸ਼** | **ਵਿਦੇਸ਼** |
|---|---|
| ਸਾਲਾਨਾ ੨੦/- | ਸਾਲਾਨਾ ੫੦੦/- |
| ਲਾਈਫ਼ ੨੦੦/- | (ਹਵਾਈ ਡਾਕ) |



***Website : www.sgpc.net***

***E-mail : gurdwaragazette@gmail.com***

***info@sgpc.net***

***Phone: 0183-255 3956-60, Ext. 254***




## ਜ਼ਰੂਰੀ ਬੇਨਤੀ

ਸੰਗਤਾਂ ਦੀ ਸਹੂਲਤ ਨੂੰ ਮੁੱਖ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪਾਂ ਦੀ ਸਾਂਭ-ਸੰਭਾਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਭਵਨ', ਗੁਰਦੁਆਰਾ ਸ੍ਰੀ ਰਾਮਸਰ ਸਾਹਿਬ (ਨਜ਼ਦੀਕ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ 'ਸ਼ਹੀਦ') ਵਿਖੇ ਕਰਨ ਦਾ ਫ਼ੈਸਲਾ ਕੀਤਾ ਹੈ। ਪਾਵਨ ਬਿਰਧ ਸਰੂਪ ਲੈ ਕੇ ਆਈਆਂ ਸੰਗਤਾਂ ਇੱਥੋਂ ਹੀ ਪਾਵਨ ਸਰੂਪ ਵੀ ਪ੍ਰਾਪਤ ਕਰ ਸਕਦੀਆਂ ਹਨ। ਸੋ ਸਮੂਹ ਸੰਗਤਾਂ ਦੀ ਸੇਵਾ ਵਿਚ ਬਿਨੈ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਿਰਧ ਸਰੂਪ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਲਿਆਉਣ ਦੀ ਕ੍ਰਿਪਾਲਤਾ ਕਰਨ।

ਗੁਰੂ-ਪੰਥ ਦਾ ਦਾਸ,
ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।

---


ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-੬੮/੧੦੨੫੮ ਮਿਤੀ ੨੦-੬-੬੭ ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

---

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ **ਦਿਲਜੀਤ ਸਿੰਘ** ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ ਜਾਰੀ ਕੀਤਾ।

***ਪ੍ਰਤੀ ਕਾਪੀ 2/-ਰੁਪਏ***


## ਲੇਖ ਸੂਚੀ



## English Section

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ ਮਹੀਨਾ ਮਾਘ

| | |
|---|---|
| * ਕਿਵਾੜ ਖੁੱਲ੍ਹਣ ਦਾ ਸਮਾਂ | ੩-੦੦ ਵਜੇ ਅੰਮ੍ਰਿਤ ਵੇਲੇ |
| * ਕੀਰਤਨ ਆਰੰਭ | ੩-੦੦ ਵਜੇ ਅੰਮ੍ਰਿਤ ਵੇਲੇ |
| * ਆਸਾ ਦੀ ਵਾਰ ਦਾ ਕੀਰਤਨ ਆਰੰਭ | ੪-੦੦ ਵਜੇ ਸਵੇਰੇ |
| * ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ | ੫-੦੦ ਵਜੇ ਸਵੇਰੇ |
| * ਪਹਿਲਾ ਹੁਕਮਨਾਮਾ | ੫-੩੦ ਵਜੇ ਸਵੇਰੇ |
| * ਪਹਿਲੀ ਅਰਦਾਸ | ੬-੦੦ ਵਜੇ ਸਵੇਰੇ |
| * ਆਸਾ ਦੀ ਵਾਰ ਦੀ ਸਮਾਪਤੀ | ੭-੦੦ ਵਜੇ ਸਵੇਰੇ |
| * ਦੂਸਰੀ ਅਰਦਾਸ ਤੇ ਹੁਕਮਨਾਮਾ | ੭-੧੫ ਵਜੇ ਤੱਕ ਸਵੇਰੇ |
| * ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ। | |
| * ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ | ੯-੩੦ ਵਜੇ ਰਾਤ |
| * ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ | ੯-੪੫ ਵਜੇ ਰਾਤ |
| * ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ | ੧੦-੦੦ ਵਜੇ ਰਾਤ |

* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਸਕੱਤਰ,**
**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬**
*ਫੋਨ : ੦੦੯੧-੧੮੩-੨੫੫੩੯੫੭,੫੮,੫੯*

# ੧੬ ਜਨਵਰੀ ਤੋਂ ੧੫ ਫਰਵਰੀ ਤੱਕ ਦੇ ਇਤਿਹਾਸਕ ਦਿਹਾੜੇ

| | | |
|---|---|---|
| ੧੬ ਜਨਵਰੀ | ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਪ੍ਰਕਾਸ਼ ਦਿਹਾੜਾ। | (੧੬-੧-੧੬੩੦) |
| ੧੭ ਜਨਵਰੀ | ਸਰਕਾਰ ਨੇ ਗੁਰਦੁਆਰਾ ਸੈਂਟਰਲ ਬੋਰਡ ਦਾ ਨਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਜੋਂ ਪ੍ਰਵਾਨ ਕਰ ਲਿਆ। | (੧੭-੧-੧੯੨੭) |
| ੧੮ ਜਨਵਰੀ | ਮਹਾਰਾਜਾ ਰਣਜੀਤ ਸਿੰਘ ਦਾ ਛੋਟਾ ਸਪੁੱਤਰ ਸ. ਸ਼ੇਰ ਸਿੰਘ ਰਾਜ-ਗੱਦੀ 'ਤੇ ਬੈਠਾ। | (੧੮-੧-੧੮੪੧) |
| ੧੯ ਜਨਵਰੀ | ਸਿੱਖਾਂ ਨੇ ਚਾਬੀਆਂ ਦਾ ਮੋਰਚਾ ਜਿੱਤਿਆ ਤੇ ਸਰਕਾਰ ਨੇ ਚਾਬੀਆਂ ਸਿੱਖਾਂ ਨੂੰ ਸੌਂਪੀਆਂ। | (੧੯-੧-੧੯੨੨) |
| ੨੨ ਜਨਵਰੀ | ਅਦਾਲਤ ਨੇ ਭਾਈ ਸਤਵੰਤ ਸਿੰਘ, ਭਾਈ ਕੇਹਰ ਸਿੰਘ ਅਤੇ ਭਾਈ ਬਲਬੀਰ ਸਿੰਘ ਨੂੰ ਇੰਦਰਾ ਗਾਂਧੀ ਕਤਲ ਕੇਸ 'ਚ ਮੌਤ ਦੀ ਸਜ਼ਾ ਸੁਣਾਈ। | (੨੨-੧-੧੯੮੬) |
| ੨੪ ਜਨਵਰੀ | ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੨੯ ਮੈਂਬਰਾਂ ਅਤੇ ਇਕ ਲੱਖ ਸਿੱਖਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਜਾਨਾਂ ਵਾਰਨ ਦਾ ਪ੍ਰਣ ਕੀਤਾ। | (੨੪-੧-੧੯੬੦) |
| ੨੫ ਜਨਵਰੀ | ਸਿੱਖਾਂ ਦਾ ਇਕ ਜੱਥਾ ਤਰਨ ਤਾਰਨ ਵਿਖੇ ਪੁੱਜਾ ਅਤੇ ਮਹੰਤ ਦੇ ਕਿਰਾਏ ਦੇ ਬੰਦਿਆਂ ਨੇ ਸਿੱਖਾਂ 'ਤੇ ਹਮਲਾ ਕਰ ਦਿੱਤਾ, ਜਿਸ ਨਾਲ ਭਾਈ ਹਜ਼ਾਰਾ ਸਿੰਘ, ਭਾਈ ਹੁਕਮ ਸਿੰਘ ਅਤੇ ਕਈ ਹੋਰ ਸਿੰਘ ਸਖ਼ਤ ਜ਼ਖ਼ਮੀ ਹੋਏ। | (੨੫-੧-੧੯੨੧) |
| ੨੬ ਜਨਵਰੀ | ਬਾਬਾ ਦੀਪ ਸਿੰਘ ਜੀ ਦਾ ਜਨਮ ਭਾਈ ਭਗਤ ਸਿੰਘ ਦੇ ਗ੍ਰਹਿ ਮਾਤਾ ਜਿਊਣੀ ਜੀ ਦੀ ਕੁੱਖੋਂ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਪਹੂਵਿੰਡ ਵਿਖੇ ਹੋਇਆ। | (੨੬-੧-੧੬੮੨) |
| ੩੦ ਜਨਵਰੀ | ਭਾਈ ਹਕੀਕਤ ਰਾਏ ਨੂੰ ਸ਼ਹੀਦ ਕੀਤਾ ਗਿਆ। | (੩੦-੧-੧੭੪੨) |
| ੩੧ ਜਨਵਰੀ | ਸਿੱਖਾਂ ਦੇ ਧਾਰਮਿਕ ਚਿੰਨ੍ਹ ਕਿਰਪਾਨ 'ਤੇ ਲੱਗੀ ਪਾਬੰਦੀ ਵਾਪਸ ਲਈ ਗਈ ਅਤੇ ਇੱਕ ਨੋਟੀਫਿਕੇਸ਼ਨ ਰਾਹੀਂ ਐਲਾਨ ਕੀਤਾ ਗਿਆ ਕਿ ਕਿਰਪਾਨ ਹਥਿਆਰ ਨਹੀਂ ਹੈ। | (੩੧-੧-੧੯੩੬) |
| ੪ ਫਰਵਰੀ | ਵਜਾਊਕੋਟ (ਗੁਰਦਾਸਪੁਰ) ਦਾ ਭਾਈ ਹੁਕਮ ਸਿੰਘ ਜੋ ੨੫ ਜਨਵਰੀ ੧੯੨੧ ਨੂੰ ਤਰਨਤਾਰਨ ਵਿਖੇ ਜ਼ਖ਼ਮੀ ਹੋ ਗਿਆ ਸੀ, ਅਕਾਲ ਚਲਾਣਾ ਕਰ ਗਿਆ। | (੪-੨-੧੯੨੧) |
| ੧੦ ਫਰਵਰੀ | ਅੰਗਰੇਜ਼ਾਂ ਤੇ ਸਿੱਖਾਂ ਵਿਚ ਸਭਰਾਵਾਂ ਦੀ ਲੜਾਈ ਵਿਚ ਲਾਲ ਸਿਹੁੰ, ਤੇਜ ਸਿਹੁੰ ਅਤੇ ਗੁਲਾਬ ਸਿਹੁੰ ਡੋਗਰੇ ਦੀ ਗ਼ੱਦਾਰੀ ਦੇ ਕਾਰਨ ਸਿੱਖਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ ਅਤੇ ਮਹਾਨ ਜਰਨੈਲ ਸ. ਸ਼ਾਮ ਸਿੰਘ ਅਟਾਰੀਵਾਲਾ ਸ਼ਹੀਦ ਹੋ ਗਏ। | (੧੦-੨-੧੮੪੬) |
| ੧੫ ਫਰਵਰੀ | 'ਸ਼੍ਰੋਮਣੀ ਅਕਾਲੀ ਦਲ' ਨੇ ੧੯੩੯ ਨੂੰ ਹੋਈਆਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿਚ ਹੂੰਝਾ-ਫੇਰ ਜਿੱਤ ਪ੍ਰਾਪਤ ਕੀਤੀ। | (੧੫-੨-੧੯੩੯) |



ਗੁਰਬਾਣੀ ਵਿਚਾਰ:

# ਮਾਘਿ ਮਜਨੁ ਸੰਗਿ ਸਾਧੂਆ...

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥
ਕਾਮਿ ਕਰੋਧਿ ਨ ਮੋਹਿਐ ਬਿਨਸੈ ਲੋਭੁ ਸੁਆਨੁ ॥
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥
ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥
ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥

*(ਪੰਨਾ ੧੩੫)*

ਮਾਘ ਵਿਚ (ਮਾਘੀ ਵਾਲੇ ਦਿਨ) ਲੋਕ ਪ੍ਰਯਾਗ ਆਦਿਕ ਤੀਰਥਾਂ 'ਤੇ ਇਸ਼ਨਾਨ ਕਰਨਾ ਬੜਾ ਪੁੰਨ ਸਮਝਦੇ ਹਨ, ਪਰ ਹੇ ਭਾਈ! ਤੂੰ ਗੁਰਮੁਖਾਂ ਦੀ ਸੰਗਤਿ ਵਿਚ (ਬੈਠ, ਇਹੀ ਹੈ ਤੀਰਥਾਂ ਦਾ) ਇਸ਼ਨਾਨ, ਉਨ੍ਹਾਂ ਦੀ ਚਰਨ-ਧੂੜ ਵਿਚ ਇਸ਼ਨਾਨ ਕਰ (ਨਿਮਰਤਾ-ਭਾਵ ਨਾਲ ਗੁਰਮੁਖਾਂ ਦੀ ਸੰਗਤ ਕਰ, ਉਥੇ) ਪਰਮਾਤਮਾ ਦਾ ਨਾਮ ਜਪ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਸੁਣ, ਹੋਰ ਸਭਨਾਂ ਨੂੰ ਇਹ ਨਾਮ ਦੀ ਦਾਤ ਵੰਡ, (ਇਸ ਤਰ੍ਹਾਂ) ਕਈ ਜਨਮਾਂ ਦੇ ਕੀਤੇ ਕਰਮਾਂ ਤੋਂ ਪੈਦਾ ਹੋਈ ਵਿਕਾਰਾਂ ਦੀ ਮੈਲ਼ (ਤੇਰੇ ਮਨ ਤੋਂ) ਲਹਿ ਜਾਏਗੀ, ਤੇਰੇ ਮਨ ਵਿੱਚੋਂ ਅਹੰਕਾਰ ਦੂਰ ਹੋ ਜਾਏਗਾ।

(ਸਿਮਰਨ ਦੀ ਬਰਕਤਿ ਨਾਲ) ਕਾਮ ਵਿਚ, ਕ੍ਰੋਧ ਵਿਚ ਨਹੀਂ ਫਸੀਦਾ, ਲੋਭ-ਕੁੱਤਾ ਭੀ ਮੁੱਕ ਜਾਂਦਾ ਹੈ (ਲੋਭ, ਜਿਸ ਦੇ ਅਸਰ ਹੇਠ ਮਨੁੱਖ ਕੁੱਤੇ ਵਾਂਗ ਦਰ-ਦਰ 'ਤੇ ਭਟਕਦਾ ਹੈ)। ਇਸ ਸੱਚੇ ਰਸਤੇ ਉੱਤੇ ਤੁਰਿਆਂ ਜਗਤ ਵੀ ਸ਼ੋਭਾ ਕਰਦਾ ਹੈ। ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ, ਜੀਵਾਂ ਉੱਤੇ ਦਇਆ ਕਰਨੀ ਜੋ ਧਾਰਮਿਕ ਕੰਮ ਮੰਨੀ ਗਈ ਹੈ (ਇਹ ਸਭ ਕੁਝ ਸਿਮਰਨ ਦੇ ਵਿਚ ਹੀ ਆ ਜਾਂਦਾ ਹੈ)।

ਪਰਮਾਤਮਾ ਕਿਰਪਾ ਕਰ ਕੇ ਜਿਸ ਮਨੁੱਖ ਨੂੰ (ਸਿਮਰਨ ਦੀ ਦਾਤ) ਦਿੰਦਾ ਹੈ, ਉਹ ਮਨੁੱਖ (ਜ਼ਿੰਦਗੀ ਦੇ ਸਹੀ ਰਸਤੇ ਦੀ ਪਛਾਣ ਵਾਲਾ) ਸਿਆਣਾ ਹੋ ਜਾਂਦਾ ਹੈ।

ਹੇ ਨਾਨਕ! ਜਿਨ੍ਹਾਂ ਨੂੰ ਪਿਆਰਾ ਪ੍ਰਭੂ ਮਿਲ ਪਿਆ ਹੈ, ਮੈਂ ਉਨ੍ਹਾਂ ਤੋਂ ਸਦਕੇ ਹਾਂ। ਮਾਘ ਮਹੀਨੇ ਵਿਚ ਸਿਰਫ਼ ਉਹੀ ਸੁੱਚੇ ਬੰਦੇ ਆਖੇ ਜਾਂਦੇ ਹਨ, ਜਿਨ੍ਹਾਂ ਉੱਤੇ ਪੂਰਾ ਸਤਿਗੁਰੂ ਦਇਆਵਾਨ ਹੁੰਦਾ ਹੈ (ਤੇ ਜਿਨ੍ਹਾਂ ਨੂੰ ਸਿਮਰਨ ਦੀ ਦਾਤ ਦਿੰਦਾ ਹੈ) ॥੧੨॥



*ਸੰਪਾਦਕੀ...*

# ਆਓ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਰਸਾਏ ਮਾਰਗ 'ਤੇ ਚੱਲ ਕੇ ਪੰਥ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਹੋਈਏ

*ਮਰਦ-ਅਗੰਮੜਾ, ਸਾਹਿਬੇ-ਕਮਾਲ, ਸਰਬੰਸਦਾਨੀ, ਬਾਦਸ਼ਾਹ ਦਰਵੇਸ਼ ਆਦਿ ਲਕਬਾਂ ਨਾਲ ਵਡਿਆਏ ਜਾਣ ਵਾਲੇ ਕਲਗੀਧਰ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮੁੱਚਾ ਜੀਵਨ ਮਨੁੱਖਤਾ ਦੀ ਭਲਾਈ ਲਈ ਸੀ। ਆਪ ਜੀ ਨੇ ਕੇਵਲ ੪੨ ਸਾਲਾਂ ਵਿਚ ਜੋ ਮਹਾਨ ਤੇ ਕ੍ਰਾਂਤੀਕਾਰੀ ਕਾਰਜ ਕੀਤੇ ਉਹ ਦੁਨੀਆ ਦੇ ਧਾਰਮਿਕ ਇਤਿਹਾਸ ਅੰਦਰ ਮਿਸਾਲੀ ਹਨ। ਸਤਿਗੁਰੂ ਜੀ ਦਾ ਜੀਵਨ ਹਰ ਪੱਖੋਂ ਮੁਕੰਮਲ ਤੇ ਆਦਰਸ਼ਕ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇੱਕੋ ਸਮੇਂ ਅਧਿਆਤਮਕ ਨੇਤਾ, ਮਹਾ-ਨਾਇਕ, ਪ੍ਰਤਿਭਾਸ਼ਾਲੀ ਵਿਦਵਾਨ ਅਤੇ ਸਮਾਜ ਸੁਧਾਰਕ ਸਨ। ਆਪ ਜੀ ਦੇ ਜੀਵਨ ਵਿਚ ਖੂਬੀਆਂ ਹੀ ਖੂਬੀਆਂ ਹਨ। ਗੁਰੂ ਸਾਹਿਬ ਜੀ ਨੇ ਮਨੁੱਖ ਨੂੰ ਇੱਕ ਅਜਿਹਾ ਜੀਵਨ ਜਿਉਣ ਲਈ ਪ੍ਰੇਰਣਾ ਤੇ ਉਤਸ਼ਾਹ ਦਿੱਤਾ ਜਿਸ ਵਿਚ ਹੱਕ-ਸੱਚ, ਆਤਮ ਵਿਸ਼ਵਾਸ, ਦ੍ਰਿੜ੍ਹਤਾ, ਹਲੀਮੀ, ਸੰਜਮ, ਸਵੈ-ਮਾਣ, ਸਵੈ-ਭਰੋਸਾ ਭਾਵ ਹਰ ਤਰ੍ਹਾਂ ਦੇ ਗੁਣ ਮੌਜੂਦ ਸਨ। ਦਸਮੇਸ਼ ਪਿਤਾ ਜੀ ਨੇ ਮਨੁੱਖ ਮਾਤਰ ਦੇ ਵਿਅਕਤੀਤਵ, ਉਸ ਦੇ ਜਾਗਰੂਕ ਤੇ ਅਚੇਤ ਮਨ ਅਤੇ ਉਸ ਦੀਆਂ ਮੂਲ ਬਿਰਤੀਆਂ ਨੂੰ ਇਕ ਨਵੇਂ ਮਜੀਠੀ ਰੰਗ ਵਿਚ ਰੰਗ ਦਿੱਤਾ।*

*ਜਦੋਂ ਆਪ ਦਾ ਪ੍ਰਕਾਸ਼ ਹੋਇਆ ਤਾਂ ਉਸ ਸਮੇਂ ਇਸਲਾਮੀ ਕੱਟੜਪੰਥੀਆਂ ਦਾ ਬੋਲਬਾਲ ਸੀ। ਧੱਕੇ, ਜ਼ੋਰ-ਜਬਰ ਨਾਲ ਧਰਮ ਪਰਿਵਰਤਨ ਕੀਤਾ ਜਾ ਰਿਹਾ ਸੀ। ਜੋ ਇਸਲਾਮ ਕਬੂਲ ਨਾ ਕਰਦਾ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਂਦਾ। ਬਾਦਸ਼ਾਹ ਔਰੰਗਜ਼ੇਬ ਦੇ ਜ਼ੁਲਮ ਦੇ ਸਤਾਏ ਕਸ਼ਮੀਰੀ ਪੰਡਤ ਸ੍ਰੀ ਅਨੰਦਪੁਰ ਸਾਹਿਬ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਆ ਪਏ ਤੇ ਉਨ੍ਹਾਂ ਦੇ ਧਰਮ ਦੀ ਰੱਖਿਆ ਲਈ ਪੁਕਾਰ ਕੀਤੀ। ਕੇਵਲ ਨੌਂ ਸਾਲ ਦੀ ਉਮਰ ਵਿਚ ਦਸਮੇਸ਼ ਪਿਤਾ ਜੀ ਨੇ ਹਿੰਦੂ ਧਰਮ ਦੀ ਖਾਤਰ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਕੁਰਬਾਨ ਹੋਣ ਲਈ ਤੋਰਿਆ। ਇਹ ਗੁਰੂ ਸਾਹਿਬ ਜੀ ਦਾ ਕ੍ਰਾਂਤੀਕਾਰੀ ਕਦਮ ਸੀ। ਦੂਸਰੇ ਪਾਸੇ ਜਬਰ-ਜ਼ੁਲਮ ਸਹਿ ਰਹੀ ਸਾਹ-ਸਤਹੀਣ ਹੋ ਚੁੱਕੀ ਲੋਕਾਈ ਵਿਚ ਨਵੀਂ ਸ਼ਕਤੀ ਤੇ ਚੇਤਨਾ ਪੈਦਾ ਕਰਨ, ਗੌਰਵ, ਅਣਖ ਤੇ ਬੀਰ-ਰਸ ਭਰਨ ਲਈ ਖਾਲਸੇ ਦੀ ਸਿਰਜਣਾ ਕੀਤੀ। ਏਨਾ ਹੀ ਨਹੀਂ ਖਾਲਸੇ ਨੂੰ ਜਾਤ-ਪਾਤ ਦੇ ਬੰਧਨਾਂ ਤੋਂ ਮੁਕਤ ਕਰਦਿਆਂ ਹੋਇਆਂ, ਇੱਕੋ ਬਾਟੇ ਵਿੱਚੋਂ ਅੰਮ੍ਰਿਤ ਦੀ ਪਹੁਲ ਦੇ ਕੇ ਬਰਾਬਰ ਦਾ ਸਤਿਕਾਰਯੋਗ ਦਰਜਾ ਹੀ ਨਹੀਂ ਦਿੱਤਾ ਸਗੋਂ ਦੋ ਕਦਮ ਹੋਰ ਅੱਗੇ ਜਾ ਕੇ ਆਪਣਾ ਰੂਪ ਦਿੱਤਾ। 'ਖਾਲਸਾ ਮੇਰੋ ਰੂਪ ਹੈ ਖਾਸ।' ਕਹਿ ਕੇ ਆਪਣਾ ਅੰਗ ਬਣਾ ਦਿੱਤਾ। ਆਪ ਜੀ ਨੇ ਲੋਕਾਂ ਦਾ ਪਿਆਰ ਦਿਲ ਵਿਚ ਲੈ ਕੇ ਸੱਚੇ ਜਜ਼ਬੇ ਨਾਲ ਆਪਣੇ ਨਿਸ਼ਾਨੇ ਵੱਲ ਵਧਣਾ ਸ਼ੁਰੂ ਕੀਤਾ ਤੇ ਆਪਣੇ ਸਰਬੰਸ ਦੀ ਕੁਰਬਾਨੀ ਦੇਣ ਤੋਂ ਵੀ ਸੰਕੋਚ ਨਾ ਕੀਤਾ।*

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇੱਕ ਬਹੁਤ ਵੱਡੇ ਦੂਰ-ਅੰਦੇਸ਼ ਸਨ, ਜਿਨ੍ਹਾਂ ਨੇ ਕੌਮ ਤੇ ਧਰਮ ਦੀ ਬੇਮਿਸਾਲ ਅਤੇ ਅਣਥੱਕ ਸੇਵਾ ਕੀਤੀ। ਜਿਨ੍ਹਾਂ ਲੋਕਾਂ ਦੀ ਕੋਈ ਬਾਤ ਵੀ ਨਹੀਂ ਸੀ ਪੁੱਛਦਾ ਉਨ੍ਹਾਂ ਨੂੰ ਸੰਸਾਰ ਦੇ ਯੋਧਿਆਂ ਦੇ ਟਾਕਰੇ 'ਤੇ ਖੜ੍ਹੇ ਕਰਨਾ, ਨਿਰੋਲ ਤੇ ਇਕ ਮਾਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਕੰਮ ਸੀ। ਸੋ ਦਸਮ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ 'ਤੇ ਸਮੁੱਚੀ ਮਨੁੱਖਤਾ ਨੂੰ ਉਨ੍ਹਾਂ ਦੇ ਜੀਵਨ, ਸੰਘਰਸ਼ ਅਤੇ ਉਪਦੇਸ਼ਾਂ ਤੋਂ ਪ੍ਰੇਰਨਾ ਲੈਣ ਦੀ ਸ਼ਿੱਦਤ ਨਾਲ ਜ਼ਰੂਰਤ ਹੈ। ਜੇਕਰ ਅਸੀਂ ਗੁਰੂ ਸਾਹਿਬ ਜੀ ਵੱਲੋਂ ਦਰਸਾਏ ਮਾਰਗ ਦੇ ਪਾਂਧੀ ਬਣ ਕੇ ਜੀਵਨ ਬਤੀਤ ਕਰਾਂਗੇ ਤਾਂ ਹੀ ਅਸੀਂ ਉਨ੍ਹਾਂ ਦੀਆਂ ਖੁਸ਼ੀਆਂ ਦੇ ਪਾਤਰ ਬਣ ਸਕਾਂਗੇ। ਇਸ ਲਈ ਆਓ, ਗੁਰੂ ਦਰਸਾਈ ਜੀਵਨ ਜਾਚ ਨੂੰ ਅਪਣਾਈਏ ਅਤੇ ਖ਼ਾਲਸਾਈ ਰਹਿਤ ਅਨੁਸਾਰੀ ਹੋ ਕੇ ਪੰਥ ਦੀ ਚੜ੍ਹਦੀ ਕਲਾ ਲਈ ਕਾਰਜਸ਼ੀਲ ਹੋਈਏ।*



# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਸ਼ਖ਼ਸੀਅਤ

*-ਭਾਈ ਗੋਬਿੰਦ ਸਿੰਘ ਲੌਂਗੋਵਾਲ**

ਸਰਬੰਸਦਾਨੀ, ਸਾਹਿਬੇ-ਕਮਾਲ, ਦਸਮੇਸ਼ ਪਿਤਾ ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਦੀ ਅਦੁੱਤੀ ਤੇ ਨੂਰਾਨੀ ਸ਼ਖ਼ਸੀਅਤ ਦੁਨੀਆਂ ਦੇ ਇਤਿਹਾਸ ਅੰਦਰ ਨਿਵੇਕਲੀ ਅਤੇ ਵਿਲੱਖਣ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਗਮਨ ਵਿਸ਼ਵ ਇਤਿਹਾਸ ਵਿਚ ਕ੍ਰਾਂਤੀਕਾਰੀ ਅਧਿਆਏ ਸਿਰਜਣ ਵਾਲਾ ਹੈ। ਦੁਨੀਆਂ ਦੇ ਕਲਮਕਾਰਾਂ ਨੇ ਗੁਰੂ ਸਾਹਿਬ ਜੀ ਦੀ ਉਸਤਤੀ ਕੀਤੀ ਹੈ ਪਰੰਤੂ ਇਹ ਵੀ ਸੱਚ ਹੈ ਕਿ ਅਜੇ ਤੱਕ ਗੁਰੂ ਸਾਹਿਬ ਜੀ ਦੀ ਵਿਲੱਖਣ ਸ਼ਖ਼ਸੀਅਤ ਨੂੰ ਕੋਈ ਵੀ ਪੂਰੀ ਤਰ੍ਹਾਂ ਬਿਆਨ ਨਹੀਂ ਕਰ ਸਕਿਆ ਕਿਉਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਅਤਿ ਉੱਤਮ ਹੈ ਅਤੇ ਦੁਨਿਆਵੀ ਲੇਖਕਾਂ ਦੀ ਬੁੱਧੀ ਅਤੇ ਸੋਚ ਦੀ ਇਕ ਸੀਮਾ ਹੈ। ਇਥੇ ਮਹਾਨ ਸ਼ਾਇਰ ਅੱਲ੍ਹਾ ਯਾਰ ਖਾਂ ਜੋਗੀ ਦੇ ਕੁਝ ਸ਼ਬਦ ਧਿਆਨਯੋਗ ਹਨ। ਉਹ ਲਿਖਦੇ ਹਨ ਕਿ ਗੁਰੂ ਸਾਹਿਬ ਜੀ ਦੀ ਸ਼ਖ਼ਸੀਅਤ ਨੂੰ ਬਿਆਨ ਕਰਨ ਲੱਗਿਆਂ ਉਨ੍ਹਾਂ ਪਾਸ ਸ਼ਬਦਾਂ ਦੀ ਘਾਟ ਹੈ:-

**ਕਰਤਾਰ ਕੀ ਸੁਗੰਦ ਹੈ ਨਾਨਕ ਕੀ ਕਸਮ ਹੈ।**
**ਜਿਤਨੀ ਭੀ ਹੋ ਗੋਬਿੰਦ ਕੀ ਤੱਾਰੀਫ਼ ਵੁਹ ਕਮ ਹੈ।**
**ਹਰਚੰਦ ਮੇਰੇ ਹਾਥ ਮੇਂ ਪੁਰ ਜ਼ੋਰ ਕਲਮ ਹੈ।**
**ਸਤਿਗੁਰ ਕੇ ਲਿਖੂੰ ਵਸਫ ਕਹਾਂ ਤਾਬਿ-ਰਕਮ ਹੈ।**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਾਵਨ ਪ੍ਰਕਾਸ਼ ਸੰਨ ੧੬੬੬ ਈ: ਨੂੰ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ ਜੀ ਦੇ ਗ੍ਰਿਹਿ ਸ੍ਰੀ ਪਟਨਾ ਸਾਹਿਬ ਵਿਖੇ ਹੋਇਆ। ਬਚਿਤ੍ਰ ਨਾਟਕ ਅੰਦਰ ਗੁਰੂ ਸਾਹਿਬ ਆਪਣੇ ਸੰਸਾਰ ਆਗਮਨ ਦਾ ਮਕਸਦ ਧਰਮ ਅਤੇ ਮਾਨਵਤਾ ਦੀ ਰੱਖਿਆ ਬਿਆਨ ਕਰਦੇ ਹਨ। ਇਹ ਸੱਚ ਹੈ ਕਿ ਉਸ ਵਕਤ ਧਰਮ ਦੇ ਨਾਂ 'ਤੇ ਅੱਤਿਆਚਾਰ, ਅਨਿਆਂ ਅਤੇ ਧੱਕੇਸ਼ਾਹੀ ਦਾ ਬੋਲਬਾਲਾ ਸੀ। ਇਤਿਹਾਸ ਗਵਾਹ ਹੈ ਕਿ ਗੁਰੂ ਸਾਹਿਬ ਨੇ ਆਪਣੇ ਸੰਸਾਰ ਆਗਮਨ ਦੇ ਉਦੇਸ਼ ਅਨੁਸਾਰ ਮਨੁੱਖਤਾ ਨੂੰ ਬਚਾਉਣ ਅਤੇ ਸੱਚ ਧਰਮ ਦੇ ਪ੍ਰਚਾਰ ਲਈ ਆਪਣਾ ਸਾਰਾ ਸਰਬੰਸ ਕੁਰਬਾਨ ਕਰ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੈਰਾਂ ਹੇਠ ਲਿਤਾੜੀ ਜਾ ਰਹੀ ਮਨੁੱਖਤਾ ਦੀ ਰੱਖਿਆ ਕਰਨ ਦੀ ਉਸਾਰੀ ਆਰੰਭੀ ਅਤੇ ਆਪਣੇ ੩੩ ਸਾਲ ਦੇ ਗੁਰੂ-ਕਾਲ ਦੌਰਾਨ ਵਿਸ਼ਵ ਦੇ ਧਾਰਮਿਕ ਇਤਿਹਾਸ ਅੰਦਰ ਕ੍ਰਾਂਤੀਕਾਰੀ ਪੂਰਨੇ ਪਾਏ। ਆਪ ਨੇ ੯ ਸਾਲ ਦੀ ਛੋਟੀ ਉਮਰ ਵਿਚ ਆਪਣੇ ਪਿਤਾ ਜੀ ਨੂੰ ਮਨੁੱਖਤਾ ਦੀ ਰੱਖਿਆ ਲਈ ਸ਼ਹਾਦਤ ਦੇਣ ਲਈ ਤੋਰਿਆ, ਫਿਰ ਖ਼ਾਲਸਾ ਪੰਥ ਦੀ ਸਿਰਜਣਾ ਕੀਤੀ, ਧਰਮ ਯੁੱਧ ਲੜੇ, ਮੁਰਦਾ ਹੋ ਚੁੱਕੀ ਕੌਮ ਵਿਚ ਨਵੀਂ ਰੂਹ ਫੂਕ ਕੇ ਜਾਗ੍ਰਤੀ ਪੈਦਾ ਕੀਤੀ, ਔਰੰਗਜ਼ੇਬ ਦੇ ਵਿਸ਼ਾਲ ਰਾਜ ਨਾਲ ਟੱਕਰ ਲਈ। ਆਪ ਨੇ ਸਮਾਜ ਦੇ ਦੱਬੇ-ਕੁਚਲੇ ਲੋਕਾਂ ਦੀ ਸਾਰ ਲਈ ਤੇ ਉਨ੍ਹਾਂ ਨੂੰ ਸੀਨੇ ਨਾਲ ਲਾ ਕੇ ਸਾਰੀਆਂ ਪ੍ਰਾਪਤੀਆਂ ਦਾ ਸਿਹਰਾ ਗਰੀਬ ਸਿੱਖਾਂ ਦੇ ਸਿਰ ਬੰਨ੍ਹਿਆ।

ਗੁਰੂ ਸਾਹਿਬ ਜੀ ਨੇ ੧੬੯੯ ਈ: ਵਿਚ ਖਾਲਸਾ ਪੰਥ ਦੀ ਸਿਰਜਣਾ ਕਰ ਕੇ ਅਜਿਹੇ ਮਰਜੀਵੜਿਆਂ ਦੀ ਕੌਮ ਪੈਦਾ ਕੀਤੀ, ਜਿਸ ਨੇ ਕੌਮ ਅੰਦਰ ਏਕਤਾ, ਕੁਰਬਾਨੀ, ਦਲੇਰੀ ਤੇ ਜ਼ੁਲਮ ਵਿਰੁੱਧ ਡਟਣ ਦੀ ਭਾਵਨਾ ਪੈਦਾ ਕਰ

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਦਿੱਤੀ। ਖ਼ਾਲਸਾ ਪੰਥ ਦੀ ਸਿਰਜਣਾ ਕਰਨ ਸਮੇਂ ਉਨ੍ਹਾਂ ਨੇ ਪੰਜ ਪਿਆਰਿਆਂ ਵਿਚ ਭਿੰਨ-ਭਿੰਨ ਸ਼੍ਰੇਣੀਆਂ ਨੂੰ ਸ਼ਾਮਲ ਕੀਤਾ। '**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ**' ਦੇ ਸਿਧਾਂਤ ਨੂੰ ਅਮਲ ਵਿਚ ਲਿਆ ਕੇ ਵੱਖ-ਵੱਖ ਸ਼੍ਰੇਣੀਆਂ ਦੇ ਲੋਕਾਂ ਨੂੰ ਇੱਕੋ ਹੀ ਬਾਟੇ ਤੋਂ ਅੰਮ੍ਰਿਤ ਛਕਾ ਕੇ ਉਚ-ਨੀਚ ਤੇ ਇਲਾਕਿਆਂ ਦਾ ਭੇਦ-ਭਾਵ ਮਿਟਾ ਕੇ ਲਿਤਾੜੇ ਤੇ ਨਿਮਾਣੇ ਲੋਕਾਂ ਵਿਚ ਅਜਿਹੀ ਸ਼ਕਤੀ ਦਾ ਸੰਚਾਰ ਕੀਤਾ ਕਿ ਉਹ ਗਿੱਦੜਾਂ ਤੋਂ ਸ਼ੇਰ ਬਣ ਕੇ ਸਵਾ-ਸਵਾ ਲੱਖ ਅੱਤਿਆਚਾਰੀਆਂ ਨਾਲ ਟੱਕਰ ਲੈਣ ਦੇ ਸਮਰੱਥ ਬਣ ਗਏ। ਉਨ੍ਹਾਂ ਨੇ ਏਕਤਾ, ਸਮਾਨਤਾ ਤੇ ਨਿਆਂ ਦਾ ਝੰਡਾ ਬੁਲੰਦ ਰੱਖਣ ਲਈ ਸਮੇਂ ਦੀ ਵੱਡੀ ਤੋਂ ਵੱਡੀ ਤਾਕਤ ਨਾਲ ਟੱਕਰ ਵੀ ਜਾ ਲਈ। ਸਦੀਆਂ ਤੋਂ ਬੁਜ਼ਦਿਲ ਅਤੇ ਕਾਇਰ ਸਮਝੇ ਜਾਂਦੇ ਲੋਕਾਂ ਨੇ ਖੰਡੇ-ਬਾਟੇ ਦੀ ਪਾਹੁਲ ਛਕ ਕੇ ਕਹਿੰਦੇ-ਕਹਾਉਂਦੇ ਲੜਾਕੂਆਂ ਨੂੰ ਜੰਗਾਂ ਵਿਚ ਕਰਾਰੀ ਮਾਤ ਦਿੱਤੀ। ਸਤਿਗੁਰਾਂ ਦਾ ਧਰਮ ਯੁੱਧ ਕਿਸੇ ਜਾਤ ਜਾਂ ਮਜ਼ਹਬ ਵਿਰੁੱਧ ਨਹੀਂ ਸੀ ਬਲਕਿ ਹਰ ਤਰ੍ਹਾਂ ਦੇ ਅਨਿਆਂ ਦੇ ਵਿਰੁੱਧ ਸੀ। ਖ਼ਾਲਸਾ ਸਿਰਜਣਾ ਦਾ ਮੁਖ ਉਦੇਸ਼ ਮਨੁੱਖਤਾ ਨੂੰ ਨਿਰਭੈ ਤੇ ਨਿੱਡਰ ਬਣਾਉਣਾ ਸੀ। ਦਸਮੇਸ਼ ਪਿਤਾ ਨੇ ਖ਼ਾਲਸਾ ਪੰਥ ਦੀ ਸ਼ਕਤੀ ਦੇ ਸਹਾਰੇ ਸ਼ਕਤੀਸ਼ਾਲੀ, ਅੱਤਿਆਚਾਰੀ ਮੁਗ਼ਲ ਸ਼ਾਸਨ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ। ਇਥੇ ਹੀ ਬੱਸ ਨਹੀਂ ਸਗੋਂ ਆਪ ਪੰਜ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਉਨ੍ਹਾਂ ਦੇ ਚੇਲੇ ਬਣ ਗਏ। ਸੰਸਾਰ ਦੇ ਕਿਸੇ ਪੀਰ-ਪੈਗ਼ੰਬਰ ਨੇ ਆਪਣੇ ਪੈਰੋਕਾਰਾਂ ਨੂੰ ਚੇਲੇ ਤੋਂ ਵਧੇਰੇ ਮਹਾਨਤਾ ਨਹੀਂ ਦਿੱਤੀ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਖ਼ਾਲਸਾ ਬਣਿਆਂ ਤੇ ਖ਼ਾਲਸੇ ਨੂੰ ਗੁਰੂ ਬਣਾਇਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ ਮਨੁੱਖਤਾ ਨੂੰ ਸੰਗਠਤ ਕਰਨ ਦੀ ਬਾ-ਕਮਾਲ ਸ਼ਕਤੀ ਸੀ। ਇਸੇ ਕਰਕੇ ਹੀ ਆਪ ਜੀ ਦੇ ਉਪਦੇਸ਼ਾਂ ਦਾ ਮਨੁੱਖਤਾ ਨੇ ਭਰਪੂਰ ਅਸਰ ਕਬੂਲਿਆ ਅਤੇ ਉਹ ਮਹਾਨ ਯੋਧੇ ਬਣ ਕੇ ਵਿਚਰਨ ਲੱਗੇ। ਉਨ੍ਹਾਂ ਦਾ ਉਦੇਸ਼ ਜਾਂ ਨਿਸ਼ਾਨਾ ਨਿੱਜੀ ਗਰਜ਼ ਜਾਂ ਵੈਰ ਦੀ ਭਾਵਨਾ ਨਹੀਂ ਬਲਕਿ ਅਕਾਲ ਪੁਰਖ ਦੇ ਉਪਦੇਸ਼ ਦੀ ਪਾਲਣਾ ਹੈ। ਗੁਰੂ ਸਾਹਿਬ ਜੀ ਦੇ ਜੀਵਨ ਵਿੱਚੋਂ ਇੱਕ ਗੱਲ ਹੋਰ ਧਿਆਨ ਮੰਗਦੀ ਹੈ ਕਿ ਆਪ ਨੇ ਕੇਵਲ ਜੰਗ ਵਿਚ ਸਿੰਘਾਂ ਨੂੰ ਹੀ ਸ਼ਹੀਦ ਨਹੀਂ ਕਰਵਾਇਆ ਬਲਕਿ ਆਪਣੇ ਸਾਹਿਬਜ਼ਾਦਿਆਂ, ਮਾਤਾ ਜੀ ਤੇ ਪਿਤਾ ਜੀ ਦੀ ਸ਼ਹੀਦੀ ਦੇ ਕੇ ਸਰਬੰਸਦਾਨੀ ਦਾ ਰੁਤਬਾ ਪ੍ਰਾਪਤ ਕੀਤਾ ਤੇ ਪਰਮਾਤਮਾ ਦਾ ਸ਼ੁਕਰਾਨਾ ਕੀਤਾ। ਇਸ ਤਰ੍ਹਾਂ ਦਸਮ ਗੁਰੂ ਜੀ ਨੇ ਆਪਣਾ ਸਾਰਾ ਜੀਵਨ ਹੀ ਮਨੁੱਖਤਾ ਦੇ ਸਨਮਾਨ ਨੂੰ ਉੱਚਾ ਚੁੱਕਣ ਅਤੇ ਮਨੁੱਖੀ ਹੱਕਾਂ ਦੀ ਰਖਵਾਲੀ ਲਈ ਲਗਾ ਦਿੱਤਾ।

ਗੁਰੂ ਸਾਹਿਬ ਦੇ ਉਪਦੇਸ਼ ਲਾਸਾਨੀ ਹਨ, ਅਮੋਲਕ ਹਨ। ਉਨ੍ਹਾਂ ਨੇ ਆਪਣੀ ਪਾਵਨ ਬਾਣੀ ਅੰਦਰ ਮਨੁੱਖ ਨੂੰ ਖ਼ਾਲਸ ਜੀਵਨ ਜੀਉਣ ਲਈ ਮਾਰਗ ਦਰਸਾਇਆ ਹੈ। ਵਹਿਮਾਂ-ਭਰਮਾਂ ਤੋਂ ਰਹਿਤ, ਜਾਤ-ਪਾਤ ਤੋਂ ਉੱਚਾ-ਸੁੱਚਾ, ਮੜ੍ਹੀਆਂ-ਮਸਾਣਾਂ ਦੀ ਗੁਲਾਮੀ ਤੋਂ ਦੂਰ, ਕਰਮਕਾਡਾਂ ਦੀ ਜਕੜ ਤੋਂ ਮੁਕਤ ਜੀਵਨ ਦੀ ਘਾੜਤ ਗੁਰੂ ਸਾਹਿਬ ਦੀ ਵਿਚਾਰਧਾਰਾ ਦਾ ਮੂਲ ਹੈ। ਇੱਕ ਅਕਾਲ ਦੀ ਓਟ ਵਿਚ ਧਾਰਮਿਕ ਜੀਵਨ-ਜੁਗਤ ਨੂੰ ਗੁਰੂ ਸਾਹਿਬ ਜੀ ਨੇ ਪ੍ਰਮੁੱਖਤਾ ਨਾਲ ਪੇਸ਼ ਕੀਤਾ ਹੈ। ਅਨੇਕਤਾ ਦੀ ਥਾਂ ਏਕਤਾ ਦਾ ਪਾਠ ਆਪ ਜੀ ਦੇ ਉਪਦੇਸ਼ਾਂ ਵਿਚੋਂ ਪ੍ਰਬਲ ਰੂਪ ਵਿਚ ਉਜਾਗਰ ਹੁੰਦਾ ਹੈ। ਗੁਰੂ ਜੀ ਦੇ ਆਗਮਨ ਪੁਰਬ 'ਤੇ ਸਾਨੂੰ ਪ੍ਰਣ ਕਰਨਾ ਚਾਹੀਦਾ ਹੈ ਕਿ ਜਾਤਾਂ-ਪਾਤਾਂ ਤੋਂ ਉੱਪਰ ਉੱਠ ਕੇ ਮਾਨਵਤਾ ਦੀ ਸੇਵਾ ਕਰੀਏ ਤੇ ਧਰਮ ਦੀ ਚੜ੍ਹਦੀ ਕਲਾ ਵਾਸਤੇ ਹਰ ਤਰ੍ਹਾਂ ਦੀ ਕੁਰਬਾਨੀ ਦੇਣ ਲਈ ਤਿਆਰ-ਬਰ-ਤਿਆਰ ਰਹੀਏ। ਆਓ! ਗੁਰੂ ਸਾਹਿਬ ਜੀ ਦਾ ਆਗਮਨ ਪੁਰਬ ਮਨਾਉਂਦੇ ਹੋਏ, ਉਨ੍ਹਾਂ ਵੱਲੋਂ ਬਖ਼ਸ਼ੀ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ, ਆਪਣੇ ਜੀਵਨ ਨੂੰ ਸਫਲਾ ਕਰੀਏ! ਕਿਉਂਕਿ ਸਤਿਗੁਰੂ ਜੀ ਦਾ ਸਾਡੇ ਸਿਰ 'ਤੇ ਵੱਡਾ ਕਰਜ਼ ਹੈ, ਜਿਸ ਨੂੰ ਅਸੀਂ ਉਤਾਰ ਤਾਂ ਨਹੀਂ ਸਕਦੇ ਪਰ ਉਨ੍ਹਾਂ ਦੇ ਉਪਦੇਸ਼ਾਂ ਨੂੰ ਕਮਾ ਕੇ ਅਸੀਂ ਕੁਝ ਹੱਦ ਤੱਕ ਸੁਰਖਰੂ ਜ਼ਰੂਰ ਹੋ ਸਕਦੇ ਹਾਂ।



# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਫ਼ਲਸਫ਼ਾ

*-ਸ. ਬਲਵਿੰਦਰ ਸਿੰਘ 'ਜੌੜਾਸਿੰਘਾ'**

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਗਤ ਵਿਚ ਪ੍ਰਕਾਸ਼ ਵਿਸ਼ੇਸ਼ ਕਾਰਜ ਦੀ ਪੂਰਤੀ ਲਈ ਹੋਇਆ। ਅਕਾਲ ਪੁਰਖ ਨੇ ਗੁਰੂ ਪਾਤਸ਼ਾਹ ਦੇ ਜ਼ਿੰਮੇ ਜੋ ਕਾਰਜ ਲਾਇਆ ਸੀ, ਉਸ ਦਾ ਖੁਲਾਸਾ 'ਬਚਿਤ੍ਰ ਨਾਟਕ' ਵਿਚ ਹੋਇਆ ਹੈ:

**ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥**
**ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥**
**ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥**

ਪਰਮਾਤਮਾ ਵੱਲੋਂ ਕੀਤੀ ਆਗਿਆ ਦਾ ਪਾਲਣ ਕਰਨਾ ਹੀ ਉਨ੍ਹਾਂ ਦਾ ਮਿਸ਼ਨ ਸੀ:

**ਜਿਮ ਤਿਨ ਕਹੀ ਤਿਨੈ ਤਿਮ ਕਹਿਹੋਂ॥ ਅਉਰ ਕਿਸੂ ਤੇ ਬੈਰ ਨ ਗਹਿਹੋਂ॥**
**ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥**
**ਜੋ ਪ੍ਰਭ ਜਗਤਿ ਕਹਾ ਸੋ ਕਹਿਹੋਂ॥ ਮ੍ਰਿਤ ਲੋਗ ਤੇ ਮੋਨ ਨ ਰਹਿਹੋਂ॥** (ਬਚਿਤ੍ਰ ਨਾਟਕ)

ਪਰਮ ਪੁਰਖ ਵੱਲੋਂ ਦਿੱਤੇ ਕਾਰਜ ਨੂੰ ਪੂਰਾ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਮਕਾਲੀ ਹਾਲਤਾਂ ਨੂੰ ਦੀਰਘ-ਦ੍ਰਿਸ਼ਟੀ ਨਾਲ ਘੋਖਿਆ ਤੇ ਸਮਝਿਆ। ਅਧਿਐਨ ਪਿੱਛੋਂ ਆਪਣਾ ਕਾਰਜ ਖੇਤਰ ਨਿਸ਼ਚਿਤ ਕੀਤਾ। ਇਸ ਕਾਰਜ ਖੇਤਰ ਨੂੰ ਉਨ੍ਹਾਂ ਨੇ ਦੋ ਭਾਗਾਂ ਵਿਚ ਵੰਡਿਆ। ਪਹਿਲਾਂ ਲੋਕਾਂ ਵਿਚ ਬੌਧਿਕ ਚੇਤਨਾ ਦਾ ਵਿਕਾਸ, ਦੂਜਾ 'ਦੁਸ਼ਟ ਦਮਨ' ਲਈ ਵਿਵਹਾਰਕ ਜਾਂ ਹੱਥੀ ਕਾਰਜ। ਦੋਹਾਂ ਲਈ ਇਕ ਨਿਸ਼ਚਿਤ ਰਸਤੇ ਦੀ ਲੋੜ ਸੀ, ਇਕ ਵਿਸ਼ੇਸ਼ ਵਿਚਾਰਧਾਰਾ ਤੇ ਫ਼ਲਸਫ਼ਾ ਚਾਹੀਦਾ ਸੀ। ਜ਼ਫ਼ਰਨਾਮੇ ਵਿਚ ਇਸ ਦੀ ਪੁਸ਼ਟੀ ਹੋ ਜਾਂਦੀ ਹੈ:

**ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤੁ ਬੁਰਦਨ ਬ ਸ਼ਮਸ਼ੀਰ ਦਸਤ॥**

ਪਹਿਲੀ ਵਿਚਾਰਾਂ ਦੀ ਲੜਾਈ ਹੈ। ਇਹ ਬੌਧਿਕ ਚੇਤਨਾ ਪੈਦਾ ਕਰਨ ਲਈ ਜ਼ਰੂਰੀ ਹੈ। ਵਿਚਾਰਾਂ ਰਾਹੀਂ ਲੋਕਾਂ ਨੂੰ ਉਨ੍ਹਾਂ ਦੇ ਫਰਜ਼ਾਂ ਅਤੇ ਅਧਿਕਾਰਾਂ ਬਾਰੇ ਦੱਸਣਾ ਹੀ ਪਹਿਲਾ ਢੰਗ ਹੁੰਦਾ ਹੈ। ਜਦੋਂ ਵਿਚਾਰਾਂ ਨਾਲ ਕਾਜ ਪੂਰਤੀ ਨਾ ਹੋ ਰਹੀ ਹੋਵੇ ਤਾਂ ਦੂਜਾ ਰਸਤਾ 'ਬ ਸ਼ਮਸ਼ੀਰ ਦਸਤ' ਧਾਰਨ ਕਰਨਾ ਅਵੱਸ਼ਕ ਹੋ ਜਾਂਦਾ ਹੈ। ਕਬੁਧਿ ਹਟਾਉਣ, ਦੁਸ਼ਟ ਦਮਨ ਲਈ ਇਹ ਵੀ ਇੱਕ ਹੀਲਾ ਹੈ। ਇਸ ਤਰ੍ਹਾਂ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਫ਼ਲਸਫ਼ੇ ਨੂੰ ਦੋਹਾਂ ਹੀ ਪੱਖਾਂ ਤੋਂ ਵੇਖਾਂਗੇ।

ਦਸਮੇਸ਼ ਪਿਤਾ ਜੀ ਨੇ ਜੋ ਫ਼ਲਸਫ਼ਾ 'ਕਬੁਧਿ ਕਰਨ ਤੇ ਲੋਕ ਹਟਾਏ'ਅਤੇ 'ਧਰਮ ਬਿਥਾਰੋ'ਲਈ ਦਿੱਤਾ। ਉਸ ਸਬੰਧੀ ਵਿਚਾਰ ਕਰਦਿਆਂ ਪਹਿਲਾਂ 'ਕਬੁਧਿ'ਕੀ ਹੈ? ਕੀ ਹੋ ਰਹੀ ਸੀ? ਬਾਰੇ ਸੰਖੇਪ ਜਾਣਨਾ ਜ਼ਰੂਰੀ ਹੈ। 'ਕਬੁਧਿ'ਦਾ ਅਰਥ ਭਾਵ ਹੈ ਬੁੱਧੀ ਤੋਂ ਉਲਟ, ਬੁੱਧੀ ਰਹਿਤ ਕਰਮ, ਕੂੜ ਕਿਰਿਆ। ਉਹ ਕਰਮ ਜੋ ਧਰਮ ਦੀ ਮੂਲ ਭਾਵਨਾ ਤੋਂ ਉਲਟ ਹੋਣ। ਕਬੁਧਿ ਜੋ ਹੋ ਰਹੀ ਸੀ ਬਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ 'ਤ੍ਵ-ਪ੍ਰਸਾਦਿ ਸ੍ਵੈਯੇ' ਵਿਚ ਇਸ ਦਾ ਵਰਣਨ

**ਸਕੱਤਰ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਕਰਦੇ ਹਨ। ਕੂੜ ਕਿਰਿਆ ਜਾਂ ਕਬੁਧਿ ਇਹ ਸੀ:

ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠਿ ਰਹਿਓ ਬਕ ਧਿਆਨ ਲਗਾਇਓ ॥
ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ ॥
ਬਾਸ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ ॥
ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥੯॥੨੯॥
ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ ॥
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸੁ ਨਿਵਾਇਓ ॥
ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੌ ਪੂਜਨ ਧਾਇਓ ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥

(ਅਕਾਲ ਉਸਤਤ)

ਅਕਾਲ ਉਸਤਤਿ ਬਾਣੀ ਵਿਚ ਕਬੁਧਿ ਕਰਨ ਵਾਲੇ ਲੋਕਾਂ ਦਾ ਬੜੇ ਵਿਸਥਾਰ ਨਾਲ ਵਰਣਨ ਕੀਤਾ ਹੈ ਪਰ ਇਹ ਸਭ ਨਿੱਜੀ ਲਾਲਚ ਜਾਂ ਕਾਮਨਾ ਅਧੀਨ ਹੀ ਕਰ ਰਹੇ ਹਨ:

ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ ਕਬਹੂੰ ਸਨਿਆਸ ਭੇਸ ਬਨ ਕੈ ਦਿਖਾਵਈ॥
ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਈ॥
ਕਹੂੰ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ ਕਹੂੰ ਡੰਡ ਧਾਰੀ ਹੁਇ ਕੈ ਲੋਗਨ ਭ੍ਰਮਾਵਈ॥
ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੌਂ ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ॥੧੨॥

(ਅਕਾਲ ਉਸਤਤ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬੌਧਿਕ ਚੇਤਨਾ ਲਈ ਜੋ ਵਿਚਾਰਧਾਰਕ ਫ਼ਲਸਫ਼ਾ ਦਿੱਤਾ, ਉਸ ਵਿਚ ਮਨੁੱਖ ਦੇ ਜੀਵਨ ਦਾ ਲਕਸ਼, ਉਸ ਦੀ ਪ੍ਰਾਪਤੀ, ਆਪਸੀ ਭਾਈਚਾਰਕ ਸਾਂਝ ਦੀ ਸਥਾਪਤੀ ਅਤੇ ਮਾਨਵੀ ਸੰਦੇਸ਼ਾਂ ਦੀ ਮਹਾਨਤਾ ਹੈ। ਅਕਾਲ ਪੁਰਖ ਨਾਲ ਮਿਲਾਪ ਦੀ ਸਿੱਕ ਰੱਬ ਵਿਚ ਵਿਸ਼ਵਾਸ ਰੱਖਣ ਵਾਲੇ ਹਰ ਸਾਧਕ ਦੀ ਹੁੰਦੀ ਹੈ। ਇਸ ਲਈ ਉਹ ਆਪਣੀਆਂ ਮਾਨਤਾਵਾਂ ਅਨੁਸਾਰ ਧਾਰਮਿਕ ਕਾਰਜ ਕਰਦਾ ਹੈ। ਦਸਮ ਪਿਤਾ ਜੀ ਬਾਹਰੀ ਤੇ ਦਿਖਾਵੇ ਦੇ ਕਰਮਕਾਂਡ ਦੀ ਨਿਖੇਧੀ ਕਰਦੇ ਹਨ। ਇਸ ਦੀ ਥਾਂ ਧੁਰ ਅੰਦਰੋਂ ਅਕਾਲ ਪੁਰਖ ਨਾਲ ਜੁੜਨ ਲਈ ਉਪਦੇਸ਼ ਦਿੰਦੇ ਹਨ। ਬਾਹਰੀ ਭੇਖ ਦੀ ਥਾਂ ਅੰਤਰੀਵੀ ਪ੍ਰੇਮ ਦੀ ਲੋੜ ਹੈ, ਇਸ ਤੋਂ ਪਹਿਲਾਂ ਵੱਖ-ਵੱਖ ਧਾਰਮਿਕ ਲੋਕਾਂ ਨੇ 'ਸਭ ਅਪਨੀ ਅਪਨੀ ਉਰਝਾਨਾ-ਪਾਰਬ੍ਰਹਮ ਕਾਹੂ ਨ ਪਛਾਨਾ।' ਅਧੀਨ ਅਕਾਲ ਪੁਰਖ ਦੇ ਕਈ ਸਰੂਪ ਚਿਤਰੇ ਹੋਏ ਸਨ। ਇਸ਼ਟ ਅਨੇਕਤਾ ਨਾਲ ਧਾਰਮਿਕ ਅਨੇਕਤਾ ਵਧਦੀ ਹੈ। ਬਹੁਤ ਘੱਟ ਲੋਕ ਹੁੰਦੇ ਹਨ, ਜੋ ਅਨੇਕਤਾ ਵਿੱਚੋਂ ਏਕਤਾ ਦੇਖਦੇ ਹਨ:

ਭਿੰਨ ਭਿੰਨ ਸਭਹੂੰ ਕਰਿ ਜਾਨਾ॥ ਏਕ ਰੂਪ ਕਿਨਹੂੰ ਪਹਿਚਾਨਾ॥ (ਬਚਿਤ੍ਰ ਨਾਟਕ)

ਇਸ ਲਈ ਪਹਿਲਾਂ ਇਸ ਭਰਮ ਦਾ ਟੁੱਟਣਾ ਜ਼ਰੂਰੀ ਸੀ। ਗੁਰੂ ਪਾਤਸ਼ਾਹ ਦਾ ਫੁਰਮਾਨ ਹੈ:

ਕਰਤਾ ਕਰੀਮ ਸੋਈ ਰਾਜਕ ਰਹੀਮ ਓਈ, ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ॥
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ, ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ ॥੧੫॥

(ਅਕਾਲ ਉਸਤਤ)

ਅਗਿਆਨ, ਭਰਮ ਦੇ ਹਨ੍ਹੇਰੇ ਦੀ ਫਜ਼ੂਲ ਭਟਕਣਾ ਦੀ ਥਾਂ ਪ੍ਰੇਮ ਤੇ ਪੂਰਨ ਪ੍ਰਤੀਤ ਵਾਲੀ ਭਾਵਨਾ ਦੀ ਲੋੜ ਹੈ:

ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥
ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥ (ਤੇਤੀ ਸ੍ਵੈਯੇ)

ਦਸਮੇਸ਼ ਪਿਤਾ ਨੇ ਅਕਾਲ ਪੁਰਖ ਦੀ ਪ੍ਰਾਪਤੀ ਲਈ ਰਵਾਇਤੀ ਸਾਧਨਾਂ ਦੀ ਥਾਂ ਭਗਤੀ, ਸਿਮਰਨ, ਰਾਜ-ਜੋਗ, ਸਦਾਚਾਰੀ ਜੀਵਨ ਉਤੇ ਜ਼ੋਰ ਦਿੱਤਾ ਹੈ। ਅਕਾਲ ਪੁਰਖ ਦੇ ਸਰੂਪ ਵਰਣਨ ਵਿਚ 'ਨੇਤਿ ਨੇਤਿ'ਕਹਿ ਕੇ ਅਨੇਕ ਗੁਣਾਂ ਵਾਲੇ, ਗੁਣ ਭਰਪੂਰ ਹਸਤੀ ਸਬੰਧੀ ਗਿਆਨ ਕਰਦਿਆਂ ਕਿਹਾ ਹੈ:

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥
ਕੋਟਿ ਇੰਦ੍ਰ ਇੰਦ੍ਰਾਣ ਸਾਹੁ ਸਾਹਾਣਿ ਗਣਿਜੈ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥
ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥੧॥

(ਜਾਪੁ ਸਾਹਿਬ)

ਪ੍ਰਭੂ ਭਗਤੀ ਤੇ ਨਾਮ ਸਿਮਰਨ ਸਬੰਧੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬੜੇ ਚੇਤੰਨ ਸਨ ਕਿਉਂਕਿ ਪ੍ਰਭੂ ਭਗਤੀ ਤੇ ਸਿਮਰਨ ਤੋਂ ਬਿਨਾਂ ਫੋਕਟ ਕਰਮ ਫ਼ਜ਼ੂਲ ਹਨ। ਭਗਤੀ ਤੇ ਨਾਮ ਸਿਮਰਨ ਉਤੇ ਜ਼ੋਰ ਦਿੰਦਿਆਂ ਗੁਰੂ ਸਾਹਿਬ ਫੁਰਮਾਨ ਕਰਦੇ ਹਨ:

ਬਿਨ ਭਗਤਿ ਸਕਤਿ ਨਹੀ ਪਰਤ ਪਾਨ॥ ਬਹੁ ਕਰਤ ਹੋਮ ਅਰ ਜੱਗ ਦਾਨ॥
ਬਿਨ ਏਕ ਨਾਮ ਇਕ ਚਿੱਤ ਲੀਨ॥ ਫੋਕਟੋ ਸਰਬ ਧਰਮਾ ਬਿਹੀਨ॥੨੦॥

(ਅਕਾਲ ਉਸਤਤ)

ਪ੍ਰਭੂ ਸਿਮਰਨ ਤੋਂ ਬਿਨਾਂ ਵਰਤਮਾਨ ਜੀਵਨ ਤਾਂ ਵਿਅਰਥ ਹੈ ਹੀ ਦੂਜਾ ਭਵਿੱਖ ਵੀ ਬੜਾ ਭਿਆਨਕ ਹੁੰਦਾ ਹੈ:

ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕਉ ਅੰਤ ਕੇ ਧਾਮ ਸਿਧਾਰੇ॥੩॥

(ਅਕਾਲ ਉਸਤਤ)

ਇਕਾਗਰ ਚਿਤ ਹੋ ਕੇ ਛਿਨ-ਭਰ ਵੀ ਕੀਤਾ ਪ੍ਰਭੂ ਸਿਮਰਨ ਇਸ ਸੰਸਾਰ ਸਾਗਰ ਤੋਂ ਤਾਰ ਦਿੰਦਾ ਹੈ:

ਏਕ ਚਿੱਤ ਜਿਹ ਇਕ ਛਿਨ ਧਿਆਇਓ॥
ਕਾਲ ਫਾਸ ਕੇ ਬੀਚ ਨ ਆਇਓ॥੧੦॥

(ਅਕਾਲ ਉਸਤਤ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਠ ਜੋਗ ਦੀ ਥਾਂ ਰਾਜ ਜੋਗ ਨੂੰ ਤਰਜੀਹ ਦਿੰਦੇ ਹਨ। ਰਾਜ-ਜੋਗ ਵਾਲਾ ਜੀਵਨ ਕਿਹੋ ਜਿਹਾ ਹੋਵੇ, ਉਸ ਦੀ ਪਛਾਣ ਕਰਕੇ ਇਹ ਕਾਰਜ ਦੱਸੇ ਹਨ:

ਰੇ ਮਨ ਇਹ ਬਿਧਿ ਜੋਗੁ ਕਮਾਓ॥
ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ॥੧॥ਰਹਾਉ॥
ਤਾਤੀ ਗਹੁ ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ॥
ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ॥੧॥...
ਆਤਮ ਉਪਦੇਸ ਭੇਸੁ ਸੰਜਮ ਕੋ ਜਾਪ ਸੁ ਅਜਪਾ ਜਾਪੈ॥
ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਜਾਪੈ॥੩॥

(ਸ਼ਬਦ ਹਜ਼ਾਰੇ)

ਰੇ ਮਨ ਐਸੋ ਕਰ ਸੰਨਿਆਸਾ॥
ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ॥੧॥ਰਹਾਉ॥

(ਸ਼ਬਦ ਹਜ਼ਾਰੇ, ਪਾਤਿ:੧੦)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਦਾਚਾਰੀ ਜੀਵਨ ਉਤੇ ਬੜਾ ਜ਼ੋਰ ਦਿੱਤਾ ਹੈ। ਸਦਾਚਾਰੀ ਜੀਵਨ ਵਿਚ ਜਤ, ਸਤ, ਦਯਾ, ਸ਼ਹਿਨਸ਼ੀਲਤਾ, ਸਬਰ, ਸੰਤੋਖ ਧਾਰਨ ਕਰਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੋਂ ਬਚਣ ਦਾ ਉਪਦੇਸ਼ ਪਾਤਸ਼ਾਹ ਨੇ ਕੀਤਾ ਹੈ। ਆਪ ਜੀ ਦੇ ਫੁਰਮਾਨ ਹਨ:

**ਜਤ ਕੀ ਜਟਾ ਜੋਗ ਕੋ ਮਜਨੁ ਨੇਮ ਕੇ ਨਖਨ ਬਢਾਓ ॥**
**ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ॥੧॥**
**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥**
**ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ ॥੨॥**
**ਕਾਮ ਕ੍ਰੋਧ ਹੰਕਾਰ ਲੋਭ ਹਠ ਮੋਹ ਨ ਮਨ ਸਿਉ ਲਯਾਵੈ ॥**
**ਤਬ ਹੀ ਆਤਮ ਤਤ ਕੋ ਦਰਸੇ ਪਰਮ ਪੁਰਖ ਕਹ ਪਾਵੈ ॥੩॥**

(ਸ਼ਬਦ ਹਜ਼ਾਰੇ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਫ਼ਲਸਫ਼ੇ ਵਿਚ ਮਨੁੱਖ ਦੀ ਅੰਤਰ-ਧਰਮ ਭਾਈਚਾਰਕ ਸਾਂਝ ਨੂੰ ਵੀ ਪਕੇਰਾ ਕਰਦੇ ਹਨ। ਅੰਤਰ-ਧਰਮ ਭਾਈਚਾਰਕ ਸਾਂਝ ਇਸ਼ਟ ਅਨੇਕਤਾ ਦੇ ਹਠ ਕਰਕੇ ਟੁੱਟਦੀ ਹੈ। ਗੁਰੂ ਪਾਤਸ਼ਾਹ ਜੀ ਨੇ ਅਕਾਲ ਪੁਰਖ ਦੀ ਏਕਤਾ ਦੇ ਵਿਸ਼ਵਾਸ ਨੂੰ ਦ੍ਰਿੜ੍ਹ ਕਰਾਇਆ ਹੈ। ਉਹ 'ਨੇਤਿ ਨੇਤਿ'ਜਾਂ ਅਨੇਕ ਹੁੰਦਾ ਹੋਇਆ ਵੀ ਇਕ ਰਹਿੰਦਾ ਹੈ:

**ਅਨੇਕ ਹੈਂ ਫਿਰਿ ਏਕ ਹੈਂ॥** (ਜਾਪੁ ਸਾਹਿਬ)

ਹਰ ਇਕ ਆਪਣੀ-ਆਪਣੀ ਬੁੱਧੀ ਮੁਤਾਬਿਕ ਉਸ ਪਰਮਾਤਮਾ ਦੇ ਗੁਣਾਂ ਦਾ ਵਰਣਨ ਕਰਨ ਦੇ ਯਤਨ ਵਿਚ ਹੈ:

**ਆਪ ਆਪੁਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥** (ਚੌਪਈ)

ਧਰਮ ਗ੍ਰੰਥ ਉਸ ਇਕ ਅਕਾਲ ਪੁਰਖ ਦੇ ਹੀ ਆਪਣੇ-ਆਪਣੇ ਢੰਗ ਨਾਲ ਗੁਣ ਵਾਚਕ ਨਾਮ ਲੈਂਦੇ ਹਨ:

**ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ**
**ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥** (ਅਕਾਲ ਉਸਤਤ)

ਗੁਰਦੁਆਰਿਆਂ, ਮੰਦਰਾਂ ਤੇ ਮਸੀਤਾਂ ਆਦਿ ਸਭ ਵਿਚ ਰੱਬ ਦੀ ਉਸਤਤਿ ਹੁੰਦੀ ਹੈ। ਪੂਜਾ ਦੇ ਢੰਗ ਵੱਖਰੇ-ਵੱਖਰੇ ਹੋ ਸਕਦੇ ਹਨ ਪਰ ਮਨੋਰਥ ਇੱਕੋ ਹੀ ਹੈ:

**ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ, ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥**

(ਅਕਾਲ ਉਸਤਤ)

ਸਾਰੇ ਮਨੁੱਖਾਂ ਦੇ ਜਨਮ ਤੇ ਅੰਤ ਦਾ ਕੁਦਰਤੀ ਵਰਤਾਰਾ ਇਕ ਤਰ੍ਹਾਂ ਦਾ ਹੀ ਹੈ ਜੋ ਜੰਮਦਾ ਹੈ, ਉਸ ਲਈ ਮੌਤ ਅਵੱਸ਼ ਹੈ। ਇੱਕੋ ਜਿਹੇ ਤੱਤਾਂ ਨਾਲ ਸਰੀਰ ਰਚਨਾ ਹੁੰਦੀ ਹੈ। ਫਿਰ ਵਿਤਕਰਾ ਕਿਉਂ। ਸਾਹਿਬੇ ਕਮਾਲ ਦਾ ਸੰਦੇਸ਼ ਹੈ ਕਿ ਅਲੱਗ-ਅਲੱਗ ਧਰਮਾਂ, ਮਜ਼ਹਬਾਂ ਜਾਂ ਮੱਤਾਂ ਦੀ ਵੰਨ-ਸੁਵੰਨਤਾ ਵਿਚ ਵੀ ਮਾਨਵੀ ਨਜ਼ਰ ਤੋਂ ਭਾਈਚਾਰਕ ਸਾਂਝ ਹੋਣੀ ਚਾਹੀਦੀ ਹੈ। 'ਮਾਨਸ ਕੀ ਜਾਤ' ਮਨੁੱਖਤਾ ਹੀ ਹੈ। ਗੁਰੂ ਸਾਹਿਬ ਦਾ ਫੁਰਮਾਨ ਹੈ:

**ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ, ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥**
**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ, ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥**

(ਅਕਾਲ ਉਸਤਤਿ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨਿਆਂ, ਜ਼ੁਲਮ, ਅਧਰਮ, ਕਬੁਧਿ ਆਦਿ ਨੂੰ ਹਟਾਉਣ ਲਈ ਪਹਿਲਾਂ ਸਧਾਰਨ ਵਾਰਤਾਲਾਪ ਵਿਚ ਯਕੀਨ ਕੀਤਾ। ਦੂਜਾ ਭਗਤੀ ਨਾਲ ਸ਼ਕਤੀ, ਸੰਤ ਦੇ ਨਾਲ-ਨਾਲ ਸਿਪਾਹੀ ਦੀ ਬੀਰਤਾ

ਭਰਨ ਲਈ ਵੀ ਉਪਦੇਸ਼ ਕੀਤੇ। ਹੁਕਮਰਾਨਾਂ ਅਤੇ ਧਰਮ ਦੇ ਕੁਲੀਨ ਲੰਬਰਦਾਰਾਂ ਵਲੋਂ ਸਤਾਈ ਤੇ ਲਤਾੜੀ ਲੋਕਾਈ ਵਿਚ ਬੀਰਤਾ ਦਾ ਸਾਹਸ ਭਰਨਾ ਜ਼ਰੂਰੀ ਸੀ। ਵਿਚਾਰਾਂ ਦੀ ਬੇਵਸੀ ਤੋਂ ਪਿੱਛੋਂ ਤਲਵਾਰਾਂ ਚੁੱਕਣਾ ਵੀ ਧਰਮ ਹੈ। ਸ੍ਵੈ ਅਤੇ ਪਰ-ਧਰਮ ਦੀ ਰਖਿਆ ਲਈ ਇਹ ਸਾਧਨ ਜਾਇਜ਼ ਸੀ। ਮਾਨਵ ਤਾਂ ਵਿਚਾਰਾਂ ਨਾਲ ਸਮਝ ਜਾਂਦਾ ਹੈ ਪਰ ਜਿਥੇ ਮਾਨਵ ਅੰਦਰ ਦਾਨਵ ਹੋਵੇ, ਉਸ ਨੂੰ ਸਮਝਾਉਣ ਲਈ ਤਰੀਕਾ ਬਦਲਣਾ ਪੈਂਦਾ ਹੈ। ਇਸ ਲਈ ਆਪ ਨੇ ੧੬੯੯ ਈ: ਨੂੰ ਖਾਲਸਾ ਪੰਥ ਦੀ ਸਾਜਨਾ ਕੀਤੀ। ਪੰਜ ਪਿਆਰਿਆਂ ਦੀ ਚੋਣ ਕਰਕੇ ਨਿਰਬਲ ਦੇਸ਼ ਵਾਸੀਆਂ ਨੂੰ ਭੇਡ ਤੋਂ ਸ਼ੇਰ ਬਣਾ ਦਿੱਤਾ, ਚਿੜੀਆਂ ਤੋਂ ਬਾਜ਼ਾਂ ਨੂੰ ਤੁੜਾ ਦਿੱਤਾ, ਗਰੀਬਾਂ ਨੂੰ ਬਾਦਸ਼ਾਹੀਆਂ ਬਖ਼ਸ਼ ਦਿੱਤੀਆਂ, ਕਮਜ਼ੋਰਾਂ ਨੂੰ ਸੂਰਮਿਆਂ ਨਾਲ ਦੋ-ਹੱਥ ਕਰਨ ਦੇ ਯੋਗ ਬਣਾ ਦਿੱਤਾ। ਐਸੀ ਬੀਰਤਾ ਭਰੀ ਕਿ ਇਹ ਸਵਾ ਲੱਖ ਦਾ ਸਾਹਮਣਾ ਕਰਨ ਲਈ ਤਿਆਰ ਕਰ ਦਿੱਤਾ। ਆਪਣੇ ਸਿੱਖਾਂ ਨੂੰ ਤਲਵਾਰ ਚੁਕਾ ਕੇ '**ਅਤ ਹੀ ਰਨ ਮੈ ਤਬ ਜੂਝ ਮਰੋਂ**' ਲਈ ਤਿਆਰ ਕਰ ਦਿੱਤਾ। ਇਸੇ ਭਾਵਨਾ ਤਹਿਤ, ਨਗਾਰੇ ਵਜਾ ਕੇ, ਕਿਲ੍ਹੇ ਬਣਾ ਕੇ, ਹਾਥੀ ਦੀ ਸਵਾਰੀ ਕਰਕੇ ਆਪਣੇ ਸਮੇਂ ਦੇ ਸ਼ਾਹੀ ਹਾਕਮਾਂ ਨੂੰ ਵੰਗਾਰਿਆ। ਇਕ ਨਹੀਂ ਕਈ ਯੁੱਧ ਸਮੇਂ ਦੇ ਸਭ ਤੋਂ ਵੱਧ ਤਾਕਤਵਰ ਹਾਕਮਾਂ ਨਾਲ ਲੜੇ। ਸਮੇਂ ਦੇ ਬਾਦਸ਼ਾਹ ਨੂੰ ਵਿਜੈ ਪੱਤਰ ਰਾਹੀਂ ਅਜਿਹੀਆਂ ਖਰੀਆਂ-ਖਰੀਆਂ ਸੁਣਾਈਆਂ ਕਿ ਉਸ ਦੀ ਆਤਮਾ ਕੰਬ ਉਠੀ। ਬਾਦਸ਼ਾਹ ਨੂੰ ਬਚਨ ਤੋੜ, ਮਾਇਆ ਦਾ ਪੁਜਾਰੀ, ਬੇਈਮਾਨ ਤੇ ਵਿਸ਼ਵਾਸਘਾਤੀ ਆਦਿ ਕਈ ਵਿਸ਼ੇਸ਼ਣਾਂ ਨਾਲ ਸੰਬੋਧਤ ਕੀਤਾ। ਬੀਰਤਾ ਭਰਨ ਲਈ ਬੀਰ-ਰਸੀ ਸਾਹਿਤ ਦੀ ਰਚਨਾ ਵੀ ਕੀਤੀ।

ਅੰਤ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ-ਫ਼ਲਸਫ਼ੇ ਬਾਰੇ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦਾ ਫ਼ਲਸਫ਼ਾ ਕਿਸੇ ਝੂਠ ਜਾਂ ਅਧਰਮ ਦੀ ਪਰਦਾਪੋਸ਼ੀ ਕਰਨ ਵਾਲਾ ਨਹੀਂ ਹੈ, ਸਗੋਂ ਸ਼ੁਭ-ਕਰਮਾਂ ਵਾਲਾ, ਸੱਚੇ ਕੌਲਾਂ ਵਾਲਾ ਹੈ ਅਤੇ ਇਨ੍ਹਾਂ ਕੌਲਾਂ ਜਾਂ ਬਚਨਾਂ ਨੂੰ ਵਿਚਾਰਾਂ ਨਾਲ, ਤਲਵਾਰਾਂ ਨਾਲ ਅਤੇ ਰਣ ਵਿਚ ਜੂਝ ਕੇ ਸ਼ਹੀਦੀਆਂ ਦੇ ਕੇ ਹੀ ਪੁਗਾਇਆ ਜਾ ਸਕਦਾ ਹੈ:

**ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ॥**
**ਨ ਡਰੋਂ ਅਰਿ ਸੋਂ ਜਬ ਜਾਇ ਲਰੋਂ ਨਿਸਚੈ ਕਰ ਅਪਨੀ ਜੀਤ ਕਰੋਂ॥**
**ਅਰੁ ਸਿਖ ਹੋਂ ਆਪਨੇ ਹੀ ਮਨ ਕੌ ਇਹ ਲਾਲਚ ਹਉ ਗੁਨ ਤਉ ਉਚਰੋਂ॥**
**ਜਬ ਆਵ ਕੀ ਅਉਧ ਨਿਦਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋਂ॥** (ਚੰਡੀ ਚਰਿਤ੍ਰ-੧)

■

## ਪਾਠਕਾਂ ਦੇ ਧਿਆਨ ਯੋਗ

ਆਪ ਜੀ ਦਾ ਹਰਮਨ ਪਿਆਰਾ ਮਾਸਿਕ ਪਰਚਾ 'ਗੁਰਦੁਆਰਾ ਗਜ਼ਟ' ਨਿਰੰਤਰ ਆਪ ਦੀ ਸੇਵਾ ਵਿਚ ਭੇਜਿਆ ਜਾ ਰਿਹਾ ਹੈ। ਵਧੀਆ ਕਾਗਜ਼ ਤੇ ਰੰਗਦਾਰ ਛਪਾਈ ਕਾਰਨ ਇਸ 'ਤੇ ਕਾਫ਼ੀ ਖ਼ਰਚ ਆਉਂਦਾ ਹੈ। ਇਹ ਸਭ ਆਪ ਜੀ ਵੱਲੋਂ ਭੇਜੀ ਜਾਣ ਵਾਲੀ ਯਥਾ-ਸ਼ਕਤਿ ਮਾਇਆ ਨਾਲ ਹੀ ਸੰਭਵ ਹੈ। ਜਿਨ੍ਹਾਂ ਪਾਠਕਾਂ ਦੀ ਸਾਲਾਨਾ ਸਹਾਇਤਾ (ਮਾਇਆ) ਸਮਾਪਤ ਹੋ ਚੁੱਕੀ ਹੈ, ਉਨ੍ਹਾਂ ਨੂੰ ਸਨਿਮਰ ਬੇਨਤੀ ਹੈ ਕਿ ਸਹਾਇਤਾ ਭੇਜਣ/ਜਮ੍ਹਾਂ ਕਰਾਉਣ ਦੀ ਖੇਚਲ ਕਰਨ।

*ਸਹਾਇਤਾ ਬੈਂਕ ਡਰਾਫਟ ਜਾਂ ਮਨੀਆਰਡਰ ਰਾਹੀਂ **ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ** ਦੇ ਪਤੇ 'ਪੁਰ ਭੇਜੀ ਜਾ ਸਕਦੀ ਹੈ। ਇਸ ਤੋਂ ਇਲਾਵਾ ਦਫ਼ਤਰ ਵਿਖੇ ਖਜ਼ਾਨਚੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਗੁਰਮਤਿ ਲਿਟਰੇਚਰ ਹਾਊਸ 'ਤੇ ਨਕਦ ਵੀ ਜਮ੍ਹਾਂ ਕਰਵਾਈ ਜਾ ਸਕਦੀ ਹੈ।

**-ਸੰਪਾਦਕ**

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰੂਹਾਨੀ ਮਿਸ਼ਨ

*-ਸ. ਸਤਵਿੰਦਰ ਸਿੰਘ ਫੂਲਪੁਰ**

ਗੁਰੂ ਸਾਹਿਬਾਨ ਦਾ ਰੁਹਾਨੀ ਮਿਸ਼ਨ ਦੇਸ਼ ਕੌਮ ਦੀਆਂ ਹੱਦਬੰਦੀਆਂ ਤੋਂ ਉੱਪਰ ਸਮੁੱਚੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈ ਕੇ ਸਰਬ-ਸਾਂਝਾ ਭਾਈਚਾਰਾ ਸਿਰਜਣਾ ਸੀ। ਇਸ ਸਰਬ-ਸਾਂਝੇ ਭਾਈਚਾਰੇ ਲਈ ਧਰਮੀ ਰਾਜ ਅਤੇ ਧਰਮੀ ਸਮਾਜ ਦੀ ਲੋੜ ਸੀ ਜਿਸ ਵਿਚ ਸਮਾਜਿਕ, ਆਰਥਿਕ ਨਾ-ਬਰਾਬਰੀ ਨੂੰ ਖ਼ਤਮ ਕਰ ਕੇ ਅਮੀਰ-ਗਰੀਬ, ਉਚ-ਨੀਚ ਦੇ ਵਖਰੇਵਿਆਂ ਨੂੰ ਮਿਟਾ ਕੇ ਸਭ ਅੰਦਰ ਨਾ ਕੋ ਬੈਰੀ ਨਹੀ ਬਿਗਾਨਾ ਅਤੇ ਸਭੇ ਸਾਝੀਵਾਲ ਸਦਾਇਨਿ ਦਾ ਰੁਹਾਨੀ ਅਹਿਸਾਸ ਜਗਾਇਆ ਜਾ ਸਕੇ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤਕ ਇਸ ਮਿਸ਼ਨ ਦੀ ਪੂਰਤੀ ਲਈ ਗੁਰੂ ਸਾਹਿਬਾਨ ਨੂੰ ਲੰਮਾ ਸੰਘਰਸ਼ ਕਰਨਾ ਪਿਆ ਜਿਸ ਵਿਚ ਦੋ ਗੁਰੂ ਸਾਹਿਬਾਨ ਨੂੰ ਆਪਣੀ ਸ਼ਹਾਦਤ ਵੀ ਦੇਣੀ ਪਈ। ਹੁਣ ਦਸਵੇਂ ਨਾਨਕ ਦੇ ਰੂਪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭ ਕੀਤੇ ਇਸ ਰੁਹਾਨੀ ਮਿਸ਼ਨ 'ਨਾਨਕ ਨਿਰਮਲ ਪੰਥ' ਦੀ 'ਖਾਲਸਾ ਪੰਥ' ਦੇ ਰੂਪ ਵਿਚ ਸੰਪੂਰਤਾ ਕਰਨੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਧਰਤੀ ਉੱਪਰ ਭੇਜ ਕੇ ਅਕਾਲ ਪੁਰਖ ਦੀ ਅਜਿਹਾ ਪੰਥ ਸਥਾਪਿਤ ਕਰਨ ਦੀ ਮਨਸ਼ਾ ਸੀ ਜੋ ਜਾਤ-ਪਾਤ ਦੀਆਂ ਵੰਡੀਆਂ ਤੋਂ ਉੱਪਰ ਉਠ ਕੇ ਮਨੁੱਖੀ ਭਾਈਚਾਰੇ ਦੀ ਸੇਵਾ ਲਈ ਤਤਪਰ ਰਹੇ। ਜੋ ਗੁਰਬਾਣੀ ਵਿਚ ਆਏ ਬੇਗਮਪੁਰੇ ਦੇ ਸੰਕਲਪ ਨੂੰ ਧਰਤੀ ਉੱਪਰ ਵਿਵਹਾਰਕ ਰੂਪ ਦੇ ਸਕੇ, ਜੋ "ਮੂਏ ਬਿਨੁ ਜੀਵਨ ਨਾਹੀ" ਨੂੰ ਸੱਚ ਕਰ ਵਿਖਾਏ, ਜੋ ਧਰਤੀ ਧਰਮਸਾਲ ਦੀ ਸਥਾਪਤੀ ਲਈ ਬੁਰਾਈਆਂ ਦਾ ਸੰਘਾਰ ਕਰ ਸਕੇ, ਦੁਰਜਨਾਂ (ਬਦੀ) ਨੂੰ ਮਾਰ ਮੁਕਾਵੇ, ਧਰਮੀਆਂ ਲਈ ਹਰ ਪ੍ਰਕਾਰ ਦੇ ਸੰਕਟ ਨਿਵਿਰਤ ਕਰ ਸਕੇ। ਇਸ ਮੰਤਵ ਦੀ ਪੂਰਤੀ ਲਈ ਅਕਾਲ ਪੁਰਖ ਨੇ ਵਿਸ਼ੇਸ਼ ਬਖ਼ਸ਼ਿਸ਼ਾਂ ਨਾਲ ਨਿਵਾਜ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਜਗਤ ਵਿਚ ਭੇਜਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਜਗਤ ਵਿਚ ਆਉਣ ਦੇ ਮੰਤਵ ਬਾਰੇ ਦੱਸਦੇ ਹੋਏ ਬਚਿਤ੍ਰ ਨਾਟਕ ਵਿਚ ਲਿਖਦੇ ਹਨ:

-ਤਪ ਸਾਧਤ ਹਰਿ ਮੋਹਿ ਬੁਲਾਯੋ॥ ਇਮ ਕਹਿ ਕੈ ਇਹ ਲੋਕ ਪਠਾਯੋ॥ . . .
ਮੈਂ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥
ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥
-ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥

ਗੁਰੂ ਸਾਹਿਬ ਦੇ ਇਸ ਸਵੈ-ਕਥਨ ਤੋਂ ਸਪਸ਼ਟ ਹੋ ਜਾਂਦਾ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਜਗਤ ਵਿੱਚੋਂ ਅਧਰਮ ਦਾ ਖ਼ਾਤਮਾ ਕਰ ਕੇ ਧਰਮ ਦਾ ਰਾਜ ਸਥਾਪਿਤ ਕਰਨ ਲਈ ਆਏ ਸਨ। ਗੁਰੂ ਜੀ ਦੇ ਇਸ ਮਿਸ਼ਨ ਦੀ ਪੂਰਤੀ ਅੱਗੇ ਜੋ ਵੀ ਦੁਸ਼ਟ ਦੋਖੀ ਅੜਿਆ ਭਾਵੇਂ ਉਹ ਮੁਗ਼ਲ ਹਕੂਮਤ ਸੀ ਭਾਵੇਂ ਪਹਾੜੀ ਹਿੰਦੂ ਰਾਜੇ, ਗੁਰੂ ਜੀ ਨੇ ਸ਼ਸਤਰਬੱਧ ਸੰਘਰਸ਼ ਕਰਦਿਆਂ ਇਨ੍ਹਾਂ ਦੁਸ਼ਟ ਦੋਖੀਆਂ ਨੂੰ ਪਛਾੜਿਆ ਅਤੇ ਸਦੀਵ ਕਾਲ ਲਈ ਧਰਮੀ ਰਾਜ ਅਤੇ ਧਰਮੀ ਸਮਾਜ ਦੀ ਕਾਇਮੀ ਲਈ ਜੂਝਣ ਵਾਸਤੇ ਆਦਰਸ਼ਕ ਮਨੁੱਖ ਦੀ ਸੰਪੂਰਨਤਾ ਵਜੋਂ ਖ਼ਾਲਸਾ ਪੰਥ ਦੀ ਸਾਜਣਾ

*ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

ਕੀਤੀ। ਭਾਰਤੀ ਸਮਾਜ ਅੰਦਰ ਸਦੀਆਂ ਤੋਂ ਲਿਤਾੜੇ, ਦੁਰਕਾਰੇ ਜਾ ਰਹੇ ਲੋਕਾਂ ਨੂੰ ਪਹਿਲੀ ਵਾਰ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਗ਼ਲ ਨਾਲ ਲਾਇਆ ਅਤੇ "ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ" ਦਾ ਆਦਰਸ਼ਕ ਵਿਚਾਰ ਪੇਸ਼ ਕੀਤਾ। ਇਸੇ ਵਿਚਾਰ ਨੂੰ ਕਲਗੀਧਰ ਪਿਤਾ ਨੇ ਆਪਣੇ ਜੀਵਨ ਦਾ ਆਦਰਸ਼ ਬਣਾਇਆ:

**ਨਾਮ ਗਰੀਬ ਨਿਵਾਜ਼ ਹਮਾਰਾ। ਹੈ ਜਗ ਮੇਂ ਪ੍ਰਸਿਧ ਅਪਾਰਾ।**
**ਸੋ ਸਫਲਾ ਜਗ ਮੈਂ ਤਬ ਥੈ ਹੈਂ। ਲਘੁ ਜਾਤਨ ਕੋ ਬਡਪਨ ਦੈ ਹੈਂ।**

(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)

ਇਸੇ ਵਿਚਾਰ ਨੂੰ ਅਮਲੀ ਜਾਮਾ ਪਹਿਨਾਉਂਦਿਆਂ ਗੁਰੂ ਜੀ ਨੇ ਅਖੌਤੀ ਜਾਤ ਅਭਿਮਾਨੀ ਵਿਹਲੜ ਵਰਗ ਨੂੰ ਨਕਾਰ ਕੇ, ਕਿਰਤੀ ਲੋਕਾਂ ਨੂੰ ਪਾਤਸ਼ਾਹੀ ਸੌਂਪ ਕੇ ਕਿਰਤ ਪ੍ਰਧਾਨ ਅਤੇ ਨਰੋਏ ਪੰਥ 'ਖ਼ਾਲਸਾ ਪੰਥ' ਦੀ ਸਿਰਜਣਾ ਕੀਤੀ। ਗੁਰੂ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਇੱਕੋ ਬਾਟੇ 'ਚੋਂ ਸਾਰਿਆਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਜਾਤ-ਵਰਨ ਦੀ ਵੰਡ ਨੂੰ ਪੂਰੀ ਤਰ੍ਹਾਂ ਖ਼ਤਮ ਕਰ ਦਿੱਤਾ। ਦੂਸਰਾ ਪੰਜਾਂ ਪਿਆਰਿਆਂ ਪਾਸੋਂ ਆਪ ਖੰਡੇ-ਬਾਟੇ ਦੀ ਪਾਹੁਲ ਲੈ ਕੇ ਗੁਰੂ ਚੇਲਾ ਦੇ ਭੇਦ ਨੂੰ ਮਿਟਾ ਕੇ 'ਗੁਰੂ ਚੇਲਾ ਚੇਲਾ ਗੁਰੂ' ਦਾ ਨਿਆਰਾ ਮਾਡਲ ਮਨੁੱਖਤਾ ਸਾਹਮਣੇ ਪੇਸ਼ ਕੀਤਾ। ਗੁਰੂ ਦਾ ਚੇਲੇ ਵਿਚ ਅਭੇਦ ਹੋਣਾ ਆਉਣ ਵਾਲੇ ਸਮੇਂ ਵਿਚ ਕਿਸੇ ਵੱਡੀ ਜ਼ਿੰਮੇਵਾਰੀ ਦਾ ਪ੍ਰਤੀਕ ਸੀ। "ਤਿਨ ਤਿਨ ਅਪਨਾ ਰਾਹੁ ਚਲਾਯੋ" ਵਾਲੀ ਸਮਾਜਿਕ ਗਿਟਾਵਟ ਨੂੰ ਸਦਾ ਲਈ ਦੂਰ ਕਰ ਕੇ ਹੁਣ ਖ਼ਾਲਸੇ ਨੇ ਆਪਣੀ ਅਗਵਾਈ ਆਪ ਕਰਨੀ ਸੀ ਅਤੇ ਸਾਰੀ ਮਨੁੱਖਤਾ ਦੀ ਅਗਵਾਈ ਕਰਨ ਦੇ ਯੋਗ ਹੋਣਾ ਸੀ। ਇਸ ਲਈ ਖ਼ਾਲਸੇ ਦੀ ਉੱਚੇ ਇਖ਼ਲਾਕ ਵਾਲੀ ਰਹਿਤ ਮਰਯਾਦਾ ਨਿਰਧਾਰਿਤ ਕਰ ਕੇ ਖ਼ਾਲਸੇ ਨੂੰ ਧਰਤੀ ਦਾ ਸੰਪੂਰਨ ਮਨੁੱਖ ਸਾਜਿਆ ਗਿਆ। ਇਸ ਨੇ ਹੁਣ ਤਕ ਦੀਆਂ ਧਾਰਮਿਕ ਭਰਾਂਤੀਆਂ ਵਹਿਮਾਂ-ਭਰਮਾਂ, ਬਿਪਰਵਾਦੀ ਰੀਤੀਆਂ ਤੋਂ ਆਪ ਮੁਕਤ ਹੋ ਕੇ ਲੋਕਾਈ ਨੂੰ ਮੁਕਤ ਕਰਨਾ ਸੀ ਤਾਂ ਹੀ ਖ਼ਾਲਸਾ ਅਖਵਾਉਣਾ ਸੀ:

**ਖਾਲਸ ਖਾਸ ਕਹਾਵੈ ਸੋਈ। ਜਾ ਕੇ ਹਿਰਦੇ ਭਰਮ ਨਾ ਹੋਈ।**
**ਭਰਮ ਭੇਖ ਤੇ ਰਹੈ ਨਿਆਰਾ। ਸੋ ਖਾਲਸ ਸਤਿਗੁਰੂ ਹਮਾਰਾ।** (ਸ੍ਰੀ ਗੁਰ ਸੋਭਾ)

ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੁੱਚੇ ਜੀਵਨ ਉੱਪਰ ਸੰਖੇਪ ਝਾਤ ਮਾਰੀਏ ਤਾਂ ਬਚਪਨ ਵਿਚ ਗੁਰੂ ਪਿਤਾ ਜੀ ਨੂੰ ਧਾਰਮਿਕ ਸੁਤੰਤਰਤਾ ਲਈ ਸ਼ਹਾਦਤ ਵੱਲ ਤੋਰਨਾ, ਜ਼ੁਲਮ ਅਤੇ ਅਨਿਆਂ ਵਿਰੁੱਧ ਜੰਗਾਂ ਲੜਨੀਆਂ, ਬੁਜ਼ਦਿਲ ਹੋ ਚੁੱਕੀ ਭਾਰਤੀ ਮਾਨਸਿਕਤਾ ਅੰਦਰ ਬੀਰ ਰਸ ਪੈਦਾ ਕਰਨ ਲਈ ਬੀਰ ਰਸੀ ਸਾਹਿਤ ਦੀ ਰਚਨਾ ਕਰਨੀ, ਖ਼ਾਲਸਾ ਪੰਥ ਦੀ ਸਾਜਣਾ ਕਰਨੀ ਅਤੇ ਪੰਥ ਦੀ ਖਾਤਰ ਆਪਣਾ ਸਰਬੰਸ ਕੁਰਬਾਨ ਕਰ ਦੇਣਾ। ਅੰਤਮ ਸਮੇਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਵਿਖੇ ਸਿੱਖ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਉਣਾ ਅਤੇ ਅੱਗੇ ਤੋਂ ਦੇਹਧਾਰੀ ਗੁਰੂ ਦੀ ਪਰੰਪਰਾ ਨੂੰ ਖ਼ਤਮ ਕਰ ਕੇ 'ਨਾਨਕ ਨਿਰਮਲ ਪੰਥ' ਦੀ 'ਗੁਰੂ ਗ੍ਰੰਥ' ਅਤੇ 'ਗੁਰੂ ਪੰਥ' ਦੇ ਰੂਪ ਵਿਚ ਸੰਪੂਰਨਤਾ ਕਰਦਿਆਂ ਬਦੀ ਵਿਰੁੱਧ ਨਿਰੰਤਰ ਸੰਘਰਸ਼ ਲਈ ਪੰਜ ਸਿੰਘਾਂ ਸਮੇਤ ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਪੰਜਾਬ ਵੱਲ ਤੋਰਨਾ ਇਹ ਸਭ ਇੰਨੇ ਮਹਾਨ ਕਾਰਜ ਇਕ ਜਾਮੇ ਉਹ ਵੀ ਮਹਿਜ਼ ੪੨ ਸਾਲ ਦੀ ਆਯੂ ਵਿਚ ਸੰਪੂਰਨ ਕਰ ਲੈਣੇ ਗੁਰੂ ਜੀ ਦੀ ਅਗੰਮੀ ਸ਼ਖ਼ਸੀਅਤ ਅਤੇ ਅਕਾਲ ਪੁਰਖ ਦੀ ਨਿਵਾਜ਼ਿਸ਼ ਦਾ ਸਦਕਾ ਹੀ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਜਗਤ ਵਿਚ ਆਗਮਨ, ਉਨ੍ਹਾਂ ਦੇ ਸੰਘਰਸ਼ ਅਤੇ 'ਖ਼ਾਲਸਾ ਪੰਥ' ਦੀ ਸਿਰਜਣਾ ਨੂੰ ਕਿਸੇ ਵਿਸ਼ੇਸ਼ ਜਮਾਤ ਦੀ ਰੱਖਿਆ ਹਿੱਤ ਕੀਤੇ ਗਏ ਕਾਰਜ ਸਿੱਧ ਕਰਨ ਦੇ ਯਤਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਹਾਨੀ ਮਿਸ਼ਨ ਨੂੰ ਸੀਮਤ ਕਰਨ ਦੇ ਯਤਨ ਹਨ ਜਿਸ ਤੋਂ ਸੁਚੇਤ ਰਹਿਣ ਦੀ ਲੋੜ ਹੈ। ਗੁਰੂ ਜੀ ਦਾ ਇਸ ਜਗਤ ਉੱਪਰ ਆਗਮਨ ਕਿਸੇ ਵਿਸ਼ੇਸ਼ ਫਿਰਕੇ ਦੀ ਰੱਖਿਆ ਕਰਨਾ ਨਹੀਂ ਸਗੋਂ ਜ਼ਾਲਮਾਂ ਨੂੰ ਸੋਧ ਕੇ ਮਜ਼ਲੂਮਾਂ ਅਤੇ ਮਨੁੱਖੀ ਅਧਿਕਾਰਾਂ ਦੀ ਰੱਖਿਆ ਕਰਨਾ ਅਤੇ ਲੋਕਾਂ ਨੂੰ ਆਪ ਆਪਣੀ ਪੱਤ ਅਤੇ ਆਪਣੇ ਹੱਕਾਂ ਦੇ ਰਾਖੇ ਬਣਾਉਣ ਸੀ।

ਦੂਸਰਾ, ਗੁਰੂ ਜੀ ਨੂੰ ਭਾਰਤੀ ਅਵਤਾਰਵਾਦੀ ਪਰੰਪਰਾ ਵਿਚ ਰੱਖ ਕੇ ਦੇਖਣ ਦੇ ਯਤਨ ਵੀ ਗੁਰੂ ਜੀ ਦੀ

ਅਜ਼ਮਤ ਨੂੰ ਨੀਵਿਆਂ ਕਰਨਾ ਹੈ। ਗੁਰੂ ਜੀ ਦਾ ਆਸ਼ਾ ਅਵਤਾਰਵਾਦੀ ਸ੍ਵੈ-ਪੂਜਾ ਤੇ ਕਹੈ ਕਰੋ ਹਮਾਰੀ ਪੂਜਾ॥ ਹਮ ਬਿਨ ਅਵਰੁ ਨ ਠਾਕੁਰੁ ਦੂਜਾ ਦੇ ਉਲਟ ਆਦਿ ਅੰਤਿ ਏਕੈ ਅਵਤਾਰਾ॥ ਸੋਈ ਗੁਰੂ ਸਮਝਿਯਹੁ ਹਮਾਰਾ॥ ਵਾਲਾ ਸੀ, ਜੋ ਗੁਰੂ ਜੀ ਦੇ ਮਿਸ਼ਨ ਨੂੰ ਭਾਰਤੀ ਅਵਤਾਰਵਾਦੀ ਪਰੰਪਰਾ ਨਾਲੋਂ ਨਿਖੇੜ ਕੇ ਗੁਰੂ ਜੀ ਦੇ ਮਿਸ਼ਨ ਦਾ ਨਿਆਰਾਪਨ ਪੇਸ਼ ਕਰਦਾ ਹੈ, ਜਿਸ ਵਿਚ ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ ਦਾ ਆਦਰਸ਼ ਸ਼ਾਮਲ ਹੈ। ਸਦੀਆਂ ਤੋਂ ਦੇਸ਼ ਦੀ ਗ਼ੁਲਾਮੀ ਦਾ ਕਾਰਨ ਦੇਸ਼ ਵਾਸੀਆਂ ਵਿਚ ਏਕਤਾ ਦੀ ਅਣਹੋਂਦ ਸੀ। ਇਸ ਏਕਤਾ ਦੀ ਅਣਹੋਂਦ ਦਾ ਮੁੱਖ ਕਾਰਨ ਅਵਤਾਰਵਾਦੀ ਇਸ਼ਟ ਅਨੇਕਤਾ ਹੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖਤਾ ਨੂੰ ਸਮਝਾਇਆ ਕਿ ਇਹ ਅਵਤਾਰਵਾਦੀ ਅਨੇਕ ਪੂਜਾ ਕਿਸੇ ਪ੍ਰਕਾਰ ਵੀ ਮਾਨਸਿਕ ਅਤੇ ਸਰੀਰਕ ਗ਼ੁਲਾਮੀ ਦੇ ਉੱਧਾਰ ਦਾ ਸਾਧਨ ਨਹੀਂ ਬਣ ਸਕਦੀ।

ਇਸ ਲਈ ਗੁਰੂ ਜੀ ਨੇ ਅਵਤਾਰਵਾਦੀ ਕਿਰਤਮ ਦੀ ਪੂਜਾ ਛੱਡ ਕੇ ਸਾਰੀ ਸ੍ਰਿਸ਼ਟੀ ਦੇ ਕਰਨਹਾਰ ਕਰਤਾਰ ਨੂੰ ਪਰਮੇਸਰ ਮੰਨਣ ਦਾ ਉਪਦੇਸ਼ ਕੀਤਾ:

ਬਿਨ ਕਰਤਾਰ ਨ ਕਿਰਤਮ ਮਾਨੋ॥
ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ॥

ਗੁਰੂ ਜੀ ਨੇ ਇਸ਼ਟ ਅਨੇਕਤਾ ਨੂੰ ਖ਼ਤਮ ਕਰ ਕੇ ਇਸ਼ਟ ਏਕਤਾ ਦੇ ਉਪਦੇਸ਼ ਨਾਲ ਧਾਰਮਿਕ, ਅਧਿਆਤਮਕ ਕ੍ਰਾਂਤੀ ਲਿਆਂਦੀ ਅਤੇ ਇਕ ਪੁਰਖੀ ਰਾਜ ਦੀ ਧਾਰਮਿਕ, ਸਮਾਜਿਕ, ਰਾਜਨੀਤਕ ਗ਼ੁਲਾਮੀ ਨੂੰ ਖ਼ਤਮ ਕਰ ਕੇ ਪੰਚ ਪ੍ਰਧਾਨੀ ਸਿਧਾਂਤ ਨੂੰ ਲਾਗੂ ਕੀਤਾ।

ਅੱਜ ਮਨੁੱਖਤਾ ਨੂੰ ਦਰਪੇਸ਼ ਸਮੱਸਿਆਵਾਂ ਅਤੇ ਹਰ ਪ੍ਰਕਾਰ ਦੀਆਂ ਬੁਰਾਈਆਂ ਦੇ ਹੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰੁਹਾਨੀ ਵਿਚਾਰਧਾਰਾ ਵਿੱਚੋਂ ਤਲਾਸ਼ੇ ਜਾ ਸਕਦੇ ਹਨ। ਇਸ ਲਈ ਗੁਰੂ ਜੀ ਦੀ ਵਿਚਾਰਧਾਰਾ ਨੂੰ ਵਿਸ਼ਵ ਭਰ ਵਿਚ ਪਹੁੰਚਾਉਣ ਲਈ ਸਾਨੂੰ ਇਕ ਲਹਿਰ ਬਣ ਕੇ ਅੱਗੇ ਆਉਣਾ ਪਵੇਗਾ।

ਅੱਜ ਸਾਨੂੰ ਖ਼ੁਦ ਵੀ ਸਵੈ-ਪੜਚੋਲ ਕਰਨ ਦੀ ਲੋੜ ਹੈ ਕਿ ਅੱਜ ਅਸੀਂ ਗੁਰੂ ਜੀ ਦੇ ਉਪਦੇਸ਼ਾਂ ਨੂੰ ਕਿਸ ਹੱਦ ਤਕ ਆਪਣੇ ਵਿਵਹਾਰਕ ਜੀਵਨ ਵਿਚ ਅਪਣਾਅ ਸਕੇ ਹਾਂ। ਅੱਜ ਅਸੀਂ ਜੋ ਸਰਦਾਰੀਆਂ ਅਤੇ ਰੁਤਬੇ ਮਾਣ ਰਹੇ ਹਾਂ ਇਹ ਸਭ ਕਲਗੀਧਰ ਪਿਤਾ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੁਰਬਾਨੀਆਂ ਦਾ ਹੀ ਸਦਕਾ ਹੈ। ਗੁਰੂ ਜੀ ਦੇ ਸ਼ੁਕਰਗੁਜ਼ਾਰ ਬਣੇ ਰਹਿਣ ਲਈ ਸਾਨੂੰ ਅਲਹ ਯਾਰ ਖਾਂ ਜੋਗੀ ਦੇ ਸ਼ਬਦ ਯਾਦ ਰੱਖਣੇ ਚਾਹੀਦੇ ਹਨ:

ਦਿਲਾਈ ਪੰਥ ਕੋ ਸਰ-ਬਾਜ਼ੀਓ ਸੇ ਸਰਦਾਰੀ,
ਬਰਾਇ ਕੌਮ ਯਿ ਰੁਤਬੇ ਲਹੂ ਬਹਾ ਕੇ ਲੀਏ।

## ਅੰਮ੍ਰਿਤ ਸੰਚਾਰ

*ਸ੍ਰੀ ਅਕਾਲ ਤਖ਼ਤ ਸਹਿਬ ਵਿਖੇ ਹਰ ਬੁੱਧਵਾਰ ਤੇ ਐਤਵਾਰ ਨੂੰ ਦੁਪਹਿਰ ੧੨:੦੦ ਵਜੇ ਅੰਮ੍ਰਿਤ-ਸੰਚਾਰ ਹੁੰਦਾ ਹੈ। ਅੰਮ੍ਰਿਤ ਅਭਿਲਾਖੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣਨ।*

# ਦਸਮੇਸ਼ ਪਿਤਾ ਦੇ ਆਗਮਨ ਦਾ ਤੱਤ ਉਦੇਸ਼ ਤੇ ਸੱਚਾ ਆਦਰਸ਼

*-ਸ. ਤਲਵਿੰਦਰ ਸਿੰਘ ਬੁੱਟਰ**

ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥
ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥
ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥
ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥

(ਬਚ੍ਰਿੱਤ ਨਾਟਕ)

ਸੰਤ-ਸਿਪਾਹੀ, ਸਰਬੰਸਦਾਨੀ, ਦੁਸ਼ਟ-ਦਮਨ, ਚੋਜੀ ਖੜਗੇਸ਼, ਪੁਰਖ ਭਗਵੰਤ, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਰਲੇ ਪਾਵਨ ਮੁਖਵਾਕਾਂ ਵਿਚ ਦਸਮੇਸ਼ ਪਿਤਾ ਦੇ ਆਗਮਨ ਦਾ ਤੱਤ ਉਦੇਸ਼ ਅਤੇ ਸਤਿ-ਆਦਰਸ਼ ਦ੍ਰਿਸ਼ਟਮਾਨ ਹੁੰਦਾ ਹੈ। ਇਹ ਆਦਰਸ਼ ਕਿਸੇ ਖ਼ਾਸ ਕੌਮ, ਖਿੱਤੇ, ਦੇਸ਼, ਜਾਤੀ, ਧਰਮ ਜਾਂ ਕੁਲ ਦੇ ਭਲੇ ਲਈ ਮਖ਼ਸੂਸ (ਰਾਖ਼ਵਾਂ) ਨਹੀਂ, ਸਗੋਂ ਸਾਰੇ ਜਗਤ ਦੇ ਉਧਾਰ ਲਈ ਹੈ।

ਕਰਨਲ ਨਰਿੰਦਰਪਾਲ ਸਿੰਘ ਪੁਸਤਕ 'ਖੰਨਿਉਂ ਤਿੱਖੀ' ਵਿਚ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਪਰੰਪਾਰ, ਅਦੁੱਤੀ ਤੇ ਰੱਬੀ ਉਪਮਾ ਬਾਰੇ ਬਾਬਾ ਬੰਦਾ ਸਿੰਘ ਬਹਾਦਰ ਅਤੇ ਭਾਈ ਬਾਜ਼ ਸਿੰਘ ਵਿਚਾਲੇ ਹੋਏ ਵਾਰਤਾਲਾਪ ਦਾ ਬਿਆਨ ਬੜੇ ਸ਼ਾਹਕਾਰ ਰੂਪ ਵਿਚ ਕਰਦੇ ਹਨ, ''ਬੰਦਾ ਸਿੰਘ ਨੇ ਬਾਜ਼ ਸਿੰਘ ਨੂੰ ਟੋਕਿਆ, 'ਭਾਈ ਬਾਜ਼ ਸਿੰਘ! ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਗੱਲ ਕਰਨੀ ਮੈਨੂੰ ਇੰਝ ਲੱਗਦਾ ਹੈ ਜਿਵੇਂ ਉਨ੍ਹਾਂ ਦਾ ਨਿਰਾਦਰ ਹੋਵੇ। ਭਾਈ ਜੀ! ਪਾਤਸ਼ਾਹ ਪ੍ਰੀਤਮ ਬਾਰੇ ਸਿਰਫ਼ ਸੋਚਿਆ ਹੀ ਜਾ ਸਕਦਾ ਹੈ, ਉਨ੍ਹਾਂ ਨੂੰ ਮਨ ਹੀ ਮਨ ਧਿਆਇਆ ਜਾ ਸਕਦਾ ਹੈ। ਆਪਣੀ ਇਕ ਤੱਕਣੀ ਤੇ ਆਪਣੀ ਇਕ ਛੋਹ ਨਾਲ ਉਨ੍ਹਾਂ ਮੇਰੇ ਅੰਦਰ ਉਹ ਬਲ, ਉਹ ਸ਼ਕਤੀ, ਉਹ ਸਵੈ-ਵਿਸ਼ਵਾਸ ਤੇ ਸਿੱਖ ਪੰਥ ਵਾਸਤੇ ਉਹ ਭਾਵ ਭਰ ਦਿੱਤਾ ਕਿ .... ' ਤੇ ਬੰਦਾ ਸਿੰਘ ਐਨਾ ਭਾਵੁਕ ਹੋ ਗਿਆ ਕਿ ਅੱਗੋਂ ਕੁਝ ਕਹਿ ਨਾ ਸਕਿਆ। ਸਿਰਫ਼ ਇਨ੍ਹਾਂ ਮੌਕਿਆਂ 'ਤੇ ਹੀ ਬੰਦਾ ਸਿੰਘ ਭਾਵੁਕ ਹੋਇਆ ਕਰਦਾ ਸੀ, ਉਹ ਗੁਰੂ ਗੋਬਿੰਦ ਸਿੰਘ ਬਾਰੇ ਬਹੁਤੀ ਦੇਰ ਗੱਲਾਂ ਨਹੀਂ ਕਰ ਸਕਦਾ ਸੀ, ਜਜ਼ਬਾਤ ਉਹਦਾ ਗੱਚ ਭਰ ਲੈਂਦੇ ਸਨ।''

ਅਜਿਹੀ ਮਿਕਨਾਤੀਸੀ ਸ਼ਖ਼ਸੀਅਤ, ਅਕਾਲ ਪੁਰਖ ਦੀ ਪ੍ਰਤੱਖ ਜੋਤਿ ਜਿਸ ਵਿਚੋਂ ਫ਼ਕੀਰੀ ਅਤੇ ਬਾਦਸ਼ਾਹੀ ਇਕੋ ਸਮੇਂ ਝਲਕਦੀ ਹੈ। ਉਹ ਬਾਗ਼ੀ ਵੀ ਹੈ ਅਤੇ ਬੈਰਾਗੀ ਵੀ ਹੈ। ਕਵੀ ਵੀ ਹੈ ਅਤੇ ਤਲਵਾਰ ਦਾ ਧਨੀ ਵੀ। ਸੰਤ ਵੀ ਹੈ ਅਤੇ ਸਿਪਾਹੀ ਵੀ ਹੈ। ਵੈਰੀ ਵੀ ਉਸ ਦੀ ਉਸਤਤਿ ਕਰਦੇ ਹਨ। ਉਸ ਦੀ ਤਲਵਾਰ ਜੰਗ ਦੇ ਮੈਦਾਨ ਵਿਚ ਕਿਸੇ ਦੁਸ਼ਮਣ ਨੂੰ ਮੌਤ ਦੇ ਘਾਟ ਨਹੀਂ ਉਤਾਰਦੀ, ਸਗੋਂ ਉਸ ਦੀ ਆਤਮਾ ਨੂੰ ਆਨੰਦਿਤ ਕਰਦੀ ਹੈ। ਜਨਮ-ਮਰਨ ਦੇ ਗੇੜ ਖ਼ਤਮ ਕਰ ਦਿੰਦੀ ਹੈ। ਦੁਸ਼ਟ-ਦਮਨ ਦਸਮੇਸ਼ ਗੁਰੂ, ਦੁਸ਼ਟਾਂ ਨੂੰ ਮਾਰਦੇ ਨਹੀਂ, ਸਗੋਂ ਤਰੁੱਠ ਕੇ, ਤਰਸ ਕਰਕੇ, ਉਨ੍ਹਾਂ ਦੀ ਦੁਸ਼ਟਤਾਈ ਨੂੰ ਬਿਦਾਰ ਕੇ ਉਨ੍ਹਾਂ ਦਾ ਉਧਾਰ ਕਰਦੇ ਹਨ। ਜੇ ਕਿਸੇ ਵੀ ਹੀਲੇ ਦੁਸ਼ਟਾਂ ਦੀ ਦੁਸ਼ਟਤਾਈ ਦੂਰ ਨਾ ਹੋਵੇ ਤਾਂ ਦੁਸ਼ਟਾਂ ਨੂੰ ਆਪਣੇ ਦਸਤੇ-ਮੁਬਾਰਕ ਨਾਲ ਖੰਡੇ ਦੀ ਧਾਰ ਉਤੇ ਚਾੜ੍ਹ ਕੇ ਉਨ੍ਹਾਂ ਦਾ ਜਨਮ-ਮਰਨ ਨਿਵਾਰ ਦਿੰਦੇ ਹਨ

*ਸ਼ਹੀਦ ਬਾਬਾ ਦੀਪ ਸਿੰਘ ਜੀ ਕਲੋਨੀ, ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ।

ਅਤੇ ਉਨ੍ਹਾਂ ਅੰਦਰ ਨਵੀਂ ਜਾਨ ਪਾ ਦਿੰਦੇ ਹਨ। ਖੰਡੇ ਦੀ ਧਾਰ 'ਤੇ ਚਾੜ੍ਹ ਕੇ ਹੀ ਦਸਮੇਸ਼ ਪਿਤਾ ਜੀ ਨੇ ਦੁਸ਼ਟ ਜੀਵ-ਜੰਤਾਂ ਦੀ ਜਾਨ-ਪ੍ਰਾਣ-ਸੰਜੀਵਨੀ ਸੁਦੇਹੀ ਕੁਰਬਾਨੀ ਲੈ ਕੇ, ਉਨ੍ਹਾਂ ਅੰਦਰ ਸਦਜੀਵਨੀ ਕੁਰਬਾਨੀ ਵਾਲੀ ਜਾਨ ਪਾ ਦਿੱਤੀ। ਗੱਲ ਕੀ, ਸੰਤ-ਸਿਪਾਹੀ ਗੁਰੂ ਪਿਤਾ ਦੇ ਹਿਰਦੇ ਅੰਦਰ ਸੰਸਾਰ ਸਾਗਰ, ਬ੍ਰਹਿਮੰਡ-ਸ੍ਰਿਸ਼ਟੀ ਦੇ ਜੀਵਾਂ ਪ੍ਰਤੀ ਤਰਸ-ਦ੍ਰਵੀਭੂਤ, ਸਰਬ-ਸਾਂਝੀਵਾਲਤਾ ਅਤੇ ਪਿਆਰ ਸਾਨੂੰ ਵਿਸਮਾਦਿਤ ਕਰ ਦਿੰਦਾ ਹੈ।

ਦਸਮ ਪਾਤਿਸ਼ਾਹ ਦਾ ਮਨੁੱਖੀ ਪ੍ਰੇਮ ਜਾਂ ਸਰਬ-ਸਾਂਝੀਵਾਲਤਾ ਦਾ ਆਦਰਸ਼ ਇੰਨਾ ਉੱਚਾ-ਸੁੱਚਾ ਸੀ ਕਿ ਪਟਨੇ ਦੀ ਧਰਤੀ 'ਤੇ ਇਕ ਰੱਬੀ ਨੂਰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਜਨਮ ਦਾ ਅੰਤਰ-ਆਤਮੇ ਪਤਾ ਲੱਗਣ 'ਤੇ ਇਕ ਅੰਤਰਮੁਖੀ, ਅਨੁਭਵੀ ਫ਼ਕੀਰ ਭੀਖਣ ਸ਼ਾਹ ਜਦੋਂ ਪੰਜਾਬ ਤੋਂ ਪਟਨਾ ਸਾਹਿਬ ਗਿਆ ਤਾਂ ਉਸ ਦੇ ਮਨ 'ਚ ਇਕ ਫ਼ੁਰਨਾ ਆਇਆ ਕਿ ਇਹ ਦੇਖਿਆ ਜਾਵੇ ਕਿ ਇਹ 'ਰੱਬੀ ਨੂਰ' ਹਿੰਦੂ ਅਤੇ ਮੁਸਲਮਾਨਾਂ ਵਿਚੋਂ ਕਿਸ ਦਾ ਪੱਖ ਪੂਰਦਾ ਹੈ। ਇਸ ਮੰਤਵ ਲਈ ਉਸ ਨੇ ਬਾਲ ਗੋਬਿੰਦ ਰਾਇ ਜੀ ਦੇ ਦਰਸ਼ਨ ਕਰਕੇ ਮੱਥਾ ਟੇਕਿਆ ਅਤੇ ਦੋ ਕੁੱਜੇ, ਇਕ ਵਿਚ ਦੁੱਧ ਅਤੇ ਇਕ ਵਿਚ ਪਾਣੀ ਸੀ, ਅੱਗੇ ਕਰ ਦਿੱਤੇ। ਉਸ ਨੇ ਇਹ ਆਸ਼ਾ ਧਾਰੀ ਕਿ ਜੇ ਦੁੱਧ ਡੋਲ੍ਹਣਗੇ ਤਾਂ ਮੁਸਲਮਾਨਾਂ ਦੇ ਪੀਰ ਹੋਣਗੇ ਤੇ ਜੇ ਪਾਣੀ ਡੋਲ੍ਹਣਗੇ ਤਾਂ ਹਿੰਦੂਆਂ ਦੇ ਅਵਤਾਰ ਹੋਣਗੇ। ਪੁਰਖ ਭਗਵੰਤ, ਅਕਾਲ ਜੋਤਿ ਬਾਲ ਗੋਬਿੰਦ ਰਾਇ ਜੀ ਨੇ ਦੋਵੇਂ ਕੁੱਜੇ ਡੋਲ੍ਹ ਦਿੱਤੇ। ਇੰਨੀ ਛੋਟੀ ਅਵਸਥਾ ਦੇ ਬਾਲ ਦੀ ਸੋਝੀ ਤੇ ਉੱਚ ਆਦਰਸ਼ੀ ਸੋਚ ਦਾ ਅਨੂਠਾ ਕੌਤਕ ਦੇਖ ਭੀਖਣ ਸ਼ਾਹ ਵਿਸਮਾਦਤ ਹੋ ਗਏ। ਬਾਹਰ ਆ ਕੇ ਕਹਿਣ ਲੱਗੇ, ''ਪਟਨੇ ਦੇ ਵਾਸੀਓ ਤੁਸੀਂ ਧੰਨ ਹੋ, ਤੁਸੀਂ ਵਡਭਾਗੇ ਹੋ, ਤੁਹਾਡੇ ਸ਼ਹਿਰ ਮਾਨਵਤਾ ਦਾ ਰਹਿਬਰ ਆ ਉਤਰਿਆ ਹੈ। ਉਹ ਨਾ ਇਕੱਲੇ ਹਿੰਦੂਆਂ ਦਾ ਤੇ ਨਾ ਇਕੱਲੇ ਮੁਸਲਮਾਨਾਂ ਦਾ ਹੈ, ਉਹ ਤਾਂ ਸਾਰੀ ਮਨੁੱਖਤਾ ਦਾ ਸਰਬ-ਸਾਂਝਾ ਗੁਰੂ ਹੈ।'' ਤੇ ਸੱਚਮੁਚ ਦਸਮ ਪਾਤਿਸ਼ਾਹ ਨੇ ਮਨੁੱਖ ਜਾਤੀ ਨੂੰ ਮਜ਼੍ਹਬਾਂ, ਫ਼ਿਰਕਿਆਂ ਦੇ ਝਗੜੇ-ਝੇੜਿਆਂ ਵਿਚੋਂ ਬਾਹਰ ਕੱਢ ਕੇ ਸਿਰਫ਼ ਧਰਮ 'ਤੇ ਚੱਲਣ ਦੀ ਪ੍ਰੇਰਨਾ ਦਿੱਤੀ ਹੈ:

**ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥**

ਦਸਮ ਪਾਤਿਸ਼ਾਹ ਦੀ ਸਰਬ-ਸਾਂਝੀਵਾਲਤਾ ਦੀ ਗੱਲ ਕੀਤੀ ਜਾਵੇ ਤਾਂ ਉਹ ਪਹਿਲੇ ਵਿਸ਼ਵ ਆਗੂ ਸਨ, ਜਿਨ੍ਹਾਂ ਨੇ ਮੰਦਰ ਅਤੇ ਮਸੀਤ, ਪੂਜਾ ਤੇ ਨਮਾਜ਼ ਨੂੰ ਇਕ ਕਰਕੇ ਜਾਨਣ ਦਾ ਉਪਦੇਸ਼ ਦਿੱਤਾ। 'ਅਕਾਲ ਉਸਤਤ' ਵਿਚ ਦਸਮ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਾਵਨ ਸਵੱਈਯਾ ਹੈ:

**ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,**
**ਮਾਨਸ ਸਬੈ ਏਕ, ਪੈ ਅਨੇਕ ਕੋ ਭਰਮਾਉ ਹੈ॥**
**ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,**
**ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥**
**ਏਕੈ ਨੈਨ ਏਕੈ ਕਾਨ, ਏਕੈ ਦੇਹ ਏਕੈ ਬਾਨ,**
**ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥**
**ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ,**
**ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥੮੬॥**

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਤੋਂ ੯ ਸਾਲ ਦੀ ਉਮਰ 'ਚ ਆਪਣੇ ਗੁਰੂ ਪਿਤਾ ਨੂੰ ਤਿਲਕ-ਜੰਞੂ ਦੀ ਰੱਖਿਆ ਲਈ ਸ਼ਹਾਦਤ ਦੇਣ ਲਈ ਦਿੱਲੀ ਵੱਲ ਤੋਰਨਾ, ਦਿੱਲੀ ਤੋਂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਲੈ ਕੇ ਅਨੰਦਪੁਰ ਸਾਹਿਬ ਆਉਣ ਵਾਲੇ ਭਾਈ ਜੈਤਾ ਨੂੰ ਛਾਤੀ ਨਾਲ ਲਾ ਕੇ 'ਰੰਘਰੇਟੇ ਗੁਰੂ ਕੇ ਬੇਟੇ' ਆਖ ਕੇ ਵਡਿਆਉਣਾ, ਖ਼ਾਲਸਾ ਪੰਥ ਦੀ ਸਾਜਨਾ ਕਰਕੇ ਜਾਤ-ਪਾਤ, ਉਚ-ਨੀਚ, ਭਿੰਨ-ਭੇਦ ਨੂੰ ਮਿਟਾ ਕੇ ਜਬਰ-ਜ਼ੁਲਮ ਦੇ ਖਿਲਾਫ਼ ਮਨੁੱਖੀ ਅਧਿਕਾਰਾਂ ਦੀ ਰੱਖਿਆ ਦਾ ਦੁਨੀਆ ਦੇ ਇਤਿਹਾਸ 'ਚ ਅਲੌਕਿਕ ਇਨਕਲਾਬ ਲਿਆਉਣਾ ਅਤੇ ਜਬਰ-ਜ਼ੁਲਮ ਦਾ

ਨਾਸ਼ ਕਰਨ ਲਈ ਜ਼ਾਲਮਾਂ ਦਾ ਆਪਣੀ ਸ਼ਮਸ਼ੀਰ ਨਾਲ ਨਾਸ਼ ਕਰਨਾ, ਦੁਸ਼ਟ-ਦਮਨ, ਖੜਗੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਚੋਜਾਂ ਵਿਚ ਹੀ ਮਿਲਦਾ ਹੈ।

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਸਿੱਖਾਂ ਦਾ ਮੁਗ਼ਲਾਂ ਨਾਲ ਘਮਸਾਨ ਦਾ ਯੁੱਧ ਚੱਲ ਰਿਹਾ ਸੀ। ਦੋਹੀਂ ਪਾਸੀਂ ਫ਼ੌਜਾਂ ਇਕ ਦੂਜੇ ਦੇ ਸਿਪਾਹੀਆਂ ਦੇ ਆਹੂ ਲਾਹ ਰਹੀਆਂ ਸਨ। ਦਸਮੇਸ਼ ਪਿਤਾ ਕੋਲ ਸ਼ਿਕਾਇਤ ਪੁੱਜੀ, ''ਸੱਚੇ ਪਾਤਿਸ਼ਾਹ! ਮੈਦਾਨੇ-ਜੰਗ 'ਚ ਮੁਗ਼ਲ ਸਿਪਾਹੀ ਸਿੰਘਾਂ ਦੇ ਖ਼ੂਨ ਦੇ ਪਿਆਸੇ ਬਣੇ ਹੋਏ ਹਨ ਤੇ ਭਾਈ ਘਨੱਈਆ ਜੀ, ਫ਼ੱਟੜ ਸਿੰਘਾਂ ਦੇ ਨਾਲ-ਨਾਲ ਮੁਗ਼ਲਾਂ ਦੇ ਉਨ੍ਹਾਂ ਸਿਪਾਹੀਆਂ ਨੂੰ ਵੀ ਪਾਣੀ ਪਿਲਾ ਰਿਹਾ ਹੈ, ਜਿਨ੍ਹਾਂ ਨੂੰ ਅਸੀਂ ਜਾਨ 'ਤੇ ਖੇਡ ਕੇ ਜ਼ਖ਼ਮੀ ਕਰ-ਕਰ ਸੁੱਟ ਰਹੇ ਹਾਂ।'' ਸੱਚੇ ਪਾਤਿਸ਼ਾਹ ਨੇ ਜਦੋਂ ਸਿੰਘਾਂ ਦੀ ਸ਼ਿਕਾਇਤ ਦਾ ਜੁਆਬ ਮੰਗਿਆ ਤਾਂ ਭਾਈ ਘਨੱਈਆ ਜੀ ਹਾਜ਼ਰ ਹੋ ਕੇ, ਗਲ 'ਚ ਪੱਲਾ ਪਾ, ਦੋਵੇਂ ਹੱਥ ਜੋੜ, ਨਿਮਰਤਾ ਸਹਿਤ ਕਹਿਣ ਲੱਗੇ, ''ਹੇ ਸੱਚੇ ਪਾਤਿਸ਼ਾਹ! ਮੈਨੂੰ ਤਾਂ ਮੈਦਾਨੇ-ਜੰਗ 'ਚ ਜ਼ਖ਼ਮੀ ਹੋ ਡਿੱਗੇ ਸਿੰਘਾਂ ਅਤੇ ਮੁਗ਼ਲ ਸਿਪਾਹੀਆਂ 'ਚ ਕੋਈ ਫ਼ਰਕ ਹੀ ਨਜ਼ਰ ਨਹੀਂ ਆ ਰਿਹਾ। ਮੈਨੂੰ ਤਾਂ ਸਾਰਿਆਂ 'ਚੋਂ ਤੁਹਾਡਾ ਹੀ ਇਲਾਹੀ ਨੂਰ ਨਜ਼ਰੀਂ ਪੈ ਰਿਹੈ।''

ਗੁਰੂ ਪਾਤਿਸ਼ਾਹ ਨੇ ਪ੍ਰਸੰਨ ਹੋ ਕੇ ਭਾਈ ਘਨੱਈਆ ਜੀ ਨੂੰ ਘੁਟ ਕੇ ਛਾਤੀ ਨਾਲ ਲਾ ਲਿਆ ਅਤੇ ਫ਼ੁਰਮਾਉਣ ਲੱਗੇ, ''ਭਾਈ ਘਨੱਈਆ ਤੇਰੀ ਅਵਸਥਾ ਚੌਥੇ ਪਦ ਨੂੰ ਪਹੁੰਚ ਗਈ ਹੈ। ਆਹ ਲੈ ਮਰਹੱਮ-ਪੱਟੀ ਅਤੇ ਪਾਣੀ ਪਿਲਾਉਣ ਦੇ ਨਾਲ-ਨਾਲ ਮੈਦਾਨੇ-ਜੰਗ 'ਚ ਜ਼ਖ਼ਮੀ ਹੋਏ ਸਿਪਾਹੀਆਂ ਨੂੰ ਬਿਨ੍ਹਾਂ ਭੇਦ-ਭਾਵ ਤੋਂ ਮਰਹੱਮ-ਪੱਟੀ ਵੀ ਕਰੀ ਜਾ।''

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਵਿਚ ਲੜੀਆਂ ਕੁੱਲ ੧੪ ਜੰਗਾਂ ਵਿਚੋਂ ਇਕ ਵੀ ਜੰਗ ਪਹਿਲ ਵਜੋਂ ਨਹੀਂ ਲੜੀ। ਗੁਰੂ ਸਾਹਿਬ ਨੂੰ ਜੰਗਾਂ ਮਰਜ਼ੀ ਨਾਲ ਨਹੀਂ ਬਲਕਿ ਮਜ਼ਬੂਰੀ ਨਾਲ ਲੜਨੀਆਂ ਪਈਆਂ।

ਜਦੋਂ ਭੰਗਾਣੀ ਦੇ ਯੁੱਧ ਵਿਚ ਦਸਮੇਸ਼ ਪਿਤਾ, ਰਾਜੇ ਹਰੀ ਚੰਦ ਨੂੰ ਪਹਿਲਾਂ ਵਾਰ ਕਰਨ ਲਈ ਕਹਿੰਦੇ ਹਨ ਤਾਂ ਆਪਣੀ ਜੰਗੀ-ਕਲਾ ਅਤੇ ਤੀਰ-ਅੰਦਾਜ਼ੀ 'ਤੇ ਬੇਹੱਦ ਮਾਣ ਕਰਨ ਵਾਲਾ ਹਰੀ ਚੰਦ ਸੋਚਣ ਲੱਗਾ, ''ਸਿੱਖਾਂ ਦਾ ਗੁਰੂ, ਪੀਰ ਤਾਂ ਹੋ ਸਕਦਾ ਹੈ, ਪਰ ਜੰਗੀ ਜਰਨੈਲ ਨਹੀਂ। ਇਸ ਨੂੰ ਇਹ ਨਹੀਂ ਪਤਾ ਕਿ ਜੰਗ ਦੇ ਮੈਦਾਨ 'ਚ ਦੁਸ਼ਮਣ ਨਾਲ ਕੋਈ ਸਦਾਚਾਰ ਨਹੀਂ ਨਿਭਾਈਦਾ।'' ਜਦੋਂ ਹਰੀ ਚੰਦ ਦਾ ਨਿਸ਼ਾਨਾ ਖਿੱਚ ਕੇ ਛੱਡਿਆ ਪਹਿਲਾ ਤੀਰ ਦਸਮੇਸ਼ ਪਿਤਾ ਦੇ ਘੋੜੇ ਦੇ ਲੱਗਾ ਤਾਂ ਗੁਰੂ ਸਾਹਿਬ ਨੇ ਹਰੀ ਚੰਦ ਨੂੰ ਮੁੜ ਵਾਰ ਕਰਨ ਲਈ ਲਲਕਾਰਿਆ। ਹਰੀ ਚੰਦ ਮੁੜ ਸੋਚਣ ਲੱਗਾ, ''ਇਹ ਵਾਕਈ ਕੋਈ ਪੀਰ ਹੀ ਹੋ ਸਕਦੈ, ਪਰ ਸਿਪਾਹੀ ਨਹੀਂ। ਇਸ ਨੂੰ ਤੇ ਜੰਗ ਦੇ ਮੈਦਾਨ ਦੇ ਦਾਅ ਹੀ ਨਹੀਂ ਆਉਂਦੇ।'' ਇਹ ਸੋਚਦਿਆਂ ਦੂਜਾ ਤੀਰ ਫ਼ੁੰਡਿਆ ਜੋ ਗੁਰੂ ਸਾਹਿਬ ਦੇ ਕੰਨ ਨੂੰ ਛੋਹ ਕੇ ਅੱਗੇ ਨਿਕਲ ਗਿਆ। ਗੁਰੂ ਸਾਹਿਬ ਨੇ ਕਿਹਾ, ''ਹਰੀ ਚੰਦ! ਮੁੜ ਵਾਰ ਕਰ।'' ਹਰੀ ਚੰਦ ਮਨ ਹੀ ਮਨ ਹੱਸਿਆ। ਏਸ ਫ਼ਕੀਰ ਨੂੰ ਜੰਗ ਦੇ ਮੈਦਾਨ 'ਚ ਨਹੀਂ, ਕਿਸੇ ਗੁਫ਼ਾ ਜਾਂ ਕੁੰਦਰ 'ਚ ਜਾ ਕੇ ਤਪ ਕਰਨਾ ਚਾਹੀਦਾ ਸੀ। ਹਰੀ ਚੰਦ ਨੇ ਜਦੋਂ ਤੀਜਾ ਤੀਰ ਪੂਰਾ ਨਿਸ਼ਾਨਾ ਬੰਨ੍ਹ ਕੇ ਮਾਰਿਆ ਤਾਂ ਜੋ ਗੁਰੂ ਸਾਹਿਬ ਦੇ ਸੀਨੇ ਵਿਚ ਲੱਗੇ ਤਾਂ ਇਹ ਤੀਰ ਵੀ ਨਿਸ਼ਾਨੇ ਤੋਂ ਖੁੰਝ ਕੇ ਗੁਰੂ ਸਾਹਿਬ ਦੀ ਕਮਰਕੱਸੇ ਵਾਲੀ ਪੇਟੀ ਵਿਚ ਜਾ ਵੱਜਾ। ਤੀਰ ਥੋੜ੍ਹਾ ਜਿਹਾ ਪੇਟੀ ਨੂੰ ਪਾੜ ਕੇ ਸਰੀਰ ਨਾਲ ਜਾ ਲੱਗਾ। ਹਰੀ ਚੰਦ ਨੂੰ ਆਪਣੀ ਜ਼ਿੰਦਗੀ ਵਿਚ ਪਹਿਲੀ ਵਾਰ ਤੀਰਅੰਦਾਜ਼ੀ 'ਤੇ ਹਿਰਖ ਆਇਆ। ਜਦੋਂ ਤੀਜਾ ਤੀਰ ਸਰੀਰ ਨਾਲ ਥੋੜ੍ਹਾ ਜਿਹਾ ਛੂਹ ਗਿਆ ਤਾਂ ਗੁਰੂ ਸਾਹਿਬ ਨੇ ''ਜਬੈ ਬਾਣ ਲਾਗਯੋ॥ ਤਬੈ ਰੋਸ ਜਾਗਯੋ॥'' ਉਚਾਰਦਿਆਂ ਸ਼ਿੱਸ਼ਤ ਬੰਨ੍ਹ ਕੇ ਅਜਿਹਾ ਨਿਸ਼ਾਨਾ ਸਾਧਿਆ ਕਿ ਪਹਿਲੇ ਹੀ ਤੀਰ ਨਾਲ ਹਰੀ ਚੰਦ ਢੇਰੀ ਹੋ ਗਿਆ। ਸੱਚਮੁਚ ਜੰਗ ਦੇ ਮੈਦਾਨ 'ਚ ਕਿਸੇ ਦੁਸ਼ਮਣ ਦੇ ਲਗਾਤਾਰ ਤਿੰਨ ਵਾਰ ਸਹਿਜਤਾ ਦੇ ਨਾਲ ਝੱਲਣਾ ਉੱਚ-ਅਗੰਮੀ ਸੱਚੀ ਬੀਰਤਾ ਤੇ ਸਤਿ-ਆਦਰਸ਼ੀ ਨਿਰਵੈਰਤਾ ਦੀ ਨਿਸ਼ਾਨੀ ਹੈ। ਅਜਿਹੀ ਖੁੱਲ੍ਹਦਿਲੀ ਤੇ ਵਿਸ਼ਾਲਤਾ ਦੇ ਪੂਰਨੇ ਜੰਗੀ-ਜਰਨੈਲ ਜਾਂ ਕੋਈ ਸਾਧਾਰਨ ਦੁਨਿਆਵੀ ਆਗੂ ਨਹੀਂ, ਪੁਰਖ-ਭਗਵੰਤ, ਸੰਤ-ਸਿਪਾਹੀ ਹੀ ਪਾ ਸਕਦਾ ਹੈ। ਗੁਰੂ ਸਾਹਿਬ ਵਲੋਂ ਦੁਸ਼ਮਣ ਦੇ ਲਗਾਤਾਰ ਤਿੰਨ ਵਾਰਾਂ ਤੋਂ ਬਾਅਦ ਜਵਾਬੀ ਵਾਰ ਕਰਨ ਦੀ ਨੀਤੀ ਤੋਂ ਇਹ ਆਸ਼ਾ ਆਦਰਸ਼ਮਾਨ ਹੁੰਦਾ ਹੈ ਕਿ ਗੁਰੂ ਸਾਹਿਬ ਨੇ ਜੰਗ-ਯੁੱਧ ਕਦੇ ਵੀ ਦੁਸ਼ਮਣ 'ਤੇ ਵਾਧਾ ਕਰਨ ਲਈ ਨਹੀਂ, ਸਗੋਂ ਸਵੈ-ਰੱਖਿਆ ਲਈ ਜਾਂ ਮਜ਼ਲੂਮਾਂ ਦਾ

ਬਿਰਦ ਪਾਲਣ ਖ਼ਾਤਰ ਹੀ ਲੜੇ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਨੁੱਖੀ ਜਾਮੇ ਅੰਦਰ ਵਿਚਰਦਿਆਂ ਸਿਰਫ਼ ਜੰਗ ਦੇ ਮੈਦਾਨ 'ਚ ਇਕ ਅਗੰਮੀ ਬੀਰ-ਯੋਧੇ ਹੀ ਨਹੀਂ, ਸਗੋਂ ਸਦ-ਬਖ਼ਸ਼ਣਹਾਰ ਗੁਣੀ ਨਿਧਾਨ, ਮੁਕਤੀ ਦੇ ਦਾਤੇ, ਦਿਆਲੂ-ਕਿਰਪਾਲੂ ਅਤੇ ਬੰਧਨ ਕਾਟਨਹਾਰ ਫ਼ਕੀਰ ਵੀ ਸਨ। ਪੁਰਖ ਭਗਵੰਤ, ਗੁਰੂ ਦਸਮੇਸ਼ ਜੀ ਦਾ ਤੀਰ ਜੰਗ ਦੇ ਮੈਦਾਨ ਵਿਚ ਜ਼ਾਲਮ ਨੂੰ ਨਹੀਂ, ਉਸ ਦੇ ਅੰਦਰਲੇ ਜ਼ੁਲਮ ਨੂੰ ਮਾਰਦਾ ਹੈ। ਦਸਮੇਸ਼ ਪਿਤਾ ਦਾ ਤੀਰ ਖਾ ਕੇ ਕਦੇ ਕਿਸੇ ਨੇ ''ਉਫ'' ਜਾਂ ''ਹਾਏ'' ਨਹੀਂ ਸੀ ਕੀਤੀ ਬਲਕਿ ਉਸ ਨੂੰ ਅਨੰਦ ਆ ਜਾਂਦਾ ਸੀ। ਉਸ ਦੀ ਆਤਮਾ ਮੁਕਤ ਹੋ ਜਾਂਦੀ ਸੀ। ਗੁਰੂ ਜੀ ਦੇ ਹਰੇਕ ਤੀਰ ਨਾਲ 'ਸਵਾ ਤੋਲਾ ਸੋਨਾ' ਲੱਗਾ ਹੋਣਾ ਕਿ ਜੇਕਰ ਜ਼ਾਲਮ ਫ਼ੌਜ ਦਾ ਕੋਈ ਸਿਪਾਹੀ ਇਸ ਤੀਰ ਨਾਲ ਜ਼ਖ਼ਮੀ ਹੋਵੇ ਤਾਂ ਇਸ ਸੋਨੇ ਨਾਲ ਆਪਣਾ ਦਵਾ-ਦਾਰੂ ਦਾ ਇੰਤਜ਼ਾਮ ਕਰ ਸਕੇ ਤੇ ਜੇਕਰ ਉਸ ਦੀ ਮੌਤ ਹੋ ਜਾਵੇ ਤਾਂ ਉਸ ਦੇ ਪਰਿਵਾਰ ਵਾਲੇ ਉਸ ਦੇ ਅੰਤਮ ਕਿਰਿਆ-ਕਰਮ ਕਰ ਸਕਣ। ਪੁਰਖ ਭਗਵੰਤ ਦਾ ਬਿਰਦ ਬੜਾ ਨਿਰਾਲਾ ਹੈ। ਭੁੱਲਿਆਂ ਨੂੰ ਗਲ ਨਾਲ ਲਾਉਂਦਾ ਹੈ। ਪਤਿਤਾਂ ਦਾ ਉਧਾਰ ਕਰ ਦਿੰਦਾ ਹੈ। ਹੰਕਾਰੀਆਂ ਦੇ ਹੰਕਾਰ ਤੋੜ ਦਿੰਦਾ ਹੈ।

ਭਾਈ ਗਨੀ ਖਾਂ-ਨਬੀ ਖਾਂ, ਕੋਟਲਾ ਨਿਹੰਗ ਖਾਂ, ਸੈਦਾ ਬੇਗ, ਪੀਰ ਬੁੱਧੂ ਸ਼ਾਹ, ਭਾਈ ਨੰਦ ਲਾਲ ਅਤੇ ਹੋਰ ਅਨੇਕਾਂ ਮੁਸਲਮਾਨ ਅਤੇ ਹਿੰਦੂ, ਜਿਹੜੇ ਚੋਜੀ ਪ੍ਰੀਤਮ, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਰੀਦ ਹੋਏ ਅਤੇ ਪਰਮਪਦ ਪਾ ਕੇ ਗੁਰਸਿੱਖੀ 'ਚ ਪ੍ਰਵਾਨ ਚੜ੍ਹੇ, ਦਸਮੇਸ਼ ਪਿਤਾ ਦੀ ਸਰਬ-ਸਾਂਝੀਵਾਲਤਾ ਅਤੇ ਮਨੁੱਖੀ ਪ੍ਰੇਮ ਦੇ ਹੀ ਲਖਾਇਕ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਰਬ-ਸਾਂਝੀਵਾਲਤਾ ਤੇ ਮਨੁੱਖੀ ਪਿਆਰ ਦੀ ਚਰਮ ਸੀਮਾ ਦੇਖੋ, ਪਿਤਾ ਦੇ ਰੂਪ ਵਿਚ ਆਪਣੇ ਸਾਹਮਣੇ, ਚਮਕੌਰ ਦੀ ਗੜ੍ਹੀ ਵਿਚ ਪੁੱਤਰ ਸ਼ਹੀਦ ਹੁੰਦੇ ਦੇਖਦਿਆਂ ਵੀ ਸ਼ਾਂਤ ਰਹੇ ਤੇ ਅਕਾਲ ਪੁਰਖ ਦਾ ਸ਼ੁਕਰ ਮਨਾਉਂਦਿਆਂ ਮਾਛੀਵਾੜੇ ਦੇ ਜੰਗਲਾਂ ਵਿਚ ਪਾਟੇ ਹੋਏ ਜਾਮੇ, ਕੰਢਿਆਂ ਦੀ ਸੇਜ 'ਤੇ ਰਾਤ ਦਾ ਵਾਸਾ ਕਰਦਿਆਂ ਵੀ ਅਡੋਲ ਰਹੇ।

ਸਰਬੰਸਦਾਨੀ, ਦੁਸ਼ਟ ਦਮਨ, ਪੁਰਖ ਭਗਵੰਤ, ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਰਬੱਗ ਸ਼ਖ਼ਸੀਅਤ ਦੀ ਉਪਮਾ ਭਾਈ ਗੁਰਦਾਸ ਜੀ (ਦੂਜੇ) ਇਉਂ ਕਰਦੇ ਹਨ :

ਪ੍ਰਾਨ ਮੀਤ ਪਰਮਾਤਮਾ ਪੁਰਖੋਤਮ ਪੂਰਾ।
ਪੋਖਨਹਾਰਾ ਪਾਤਿਸਾਹ ਹੈ ਪ੍ਰਤਿਪਾਲਨ ਉਰਾ।
ਪਤਿਤ ਉਧਾਰਨ ਪ੍ਰਾਨਪਤਿ ਸਦ ਸਦਾ ਹਜੂਰਾ।
ਵਾਹ ਪ੍ਰਗਟਿਓ ਪੁਰਖ ਭਗਵੰਤ ਰੂਪ ਗੁਰ ਗੋਬਿੰਦ ਸੂਰਾ।
ਅਨਦ ਬਿਨੋਦੀ ਜੀਅ ਜਪਿ ਸਚੁ ਸਚੀ ਵੇਲਾ।
ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ॥੧੪॥



# ਸ਼ਹੀਦ ਬਾਬਾ ਦੀਪ ਸਿੰਘ ਜੀ

-ਡਾ. ਹਰਬੰਸ ਸਿੰਘ*

ਬਾਬਾ ਦੀਪ ਸਿੰਘ ਜੀ ਸਿੱਖ ਇਤਿਹਾਸ ਦੀ ਇਕ ਅਜ਼ੀਮ ਸ਼ਖ਼ਸੀਅਤ ਹਨ। ਉਹ ਪੂਰਨ ਗੁਰਸਿੱਖ, ਮਹਾਨ ਯੋਧੇ ਅਤੇ ਉੱਚ ਕੋਟੀ ਦੇ ਵਿਦਵਾਨ ਸਨ। ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਪਰਕਰਮਾ ਵਿਚ ਸਥਿਤ ਗੁਰਦੁਆਰਾ ਬਾਬਾ ਦੀਪ ਸਿੰਘ ਜੀ ਅਤੇ ਸ੍ਰੀ ਰਾਮਸਰ ਦੇ ਨੇੜੇ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ, ਉਨ੍ਹਾਂ ਦੀਆਂ ਸਦੀਵੀ ਯਾਦਗਾਰਾਂ ਹਨ। ਗੁਰਦੁਆਰਾ ਸਾਹਿਬ ਦੀ ਪਵਿੱਤਰਤਾ ਲਈ ਕੀਤੀਆਂ ਗਈਆਂ ਕੁਰਬਾਨੀਆਂ ਨੂੰ ਸਿੱਖ ਇਤਿਹਾਸ ਵਿਚ ਕਈ ਵਾਰ ਦੁਹਰਾਇਆ ਗਿਆ ਹੈ। ੨੦ਵੀਂ ਸਦੀ ਵਿਚ ਇਸ ਦੀ ਮਿਸਾਲ ਗੁਰਦੁਆਰਾ ਨਨਕਾਣਾ ਸਾਹਿਬ, ਗੁਰਦੁਆਰਾ ਪੰਜਾ ਸਾਹਿਬ, ਤਰਨ ਤਾਰਨ, ਗੁਰੂ ਕੇ ਬਾਗ ਅਤੇ ਜੈਤੋ ਦੇ ਮੋਰਚੇ ਵਿਚ ਸ਼ਹੀਦ ਹੋਏ ਸਿੰਘਾਂ ਨੇ ਪੇਸ਼ ਕੀਤੀ। ਅਕਾਲੀ ਮੋਰਚਿਆਂ ਦੇ ਦੌਰਾਨ ਇਨ੍ਹਾਂ ਸ਼ਹੀਦ ਸਿੰਘਾਂ ਨੂੰ ਬਾਬਾ ਦੀਪ ਸਿੰਘ ਜੀ ਦਾ ਕੀਮਤੀ ਵਿਰਸਾ ਪ੍ਰੇਰਿਤ ਕਰ ਰਿਹਾ ਸੀ ਜੋ ੭੫ ਸਾਲ ਦੀ ਉਮਰ ਵਿਚ ਵੀ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਮਰਜੀਵੜੇ ਸਿੰਘਾਂ ਦਾ ਜਥਾ ਲੈ ਕੇ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਤੋਂ ਸ੍ਰੀ ਅੰਮ੍ਰਿਤਸਰ ਲਈ ਚੱਲ ਪਏ ਸਨ। ਆਪ ਜਹਾਨ ਖਾਂ ਦੀਆਂ ਫ਼ੌਜਾਂ ਨਾਲ ਲੜਦੇ ਹੋਏ ਸੰਨ ੧੭੫੭ ਈ: ਨੂੰ ਸ਼ਹੀਦ ਹੋਏ।

**ਮੁੱਢਲਾ ਜੀਵਨ:-** ਬਾਬਾ ਦੀਪ ਸਿੰਘ ਜੀ ਦਾ ਜਨਮ ੧੪ ਮੱਘਰ, ੧੭੩੯ ਬਿਕ੍ਰਮੀ ਸੰਨ ੧੬੮੨ ਈਸਵੀ ਨੂੰ ਮਾਝੇ ਦੇ ਪਿੰਡ ਪਹੂਵਿੰਡ, ਤਹਿਸੀਲ ਪੱਟੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ (ਹੁਣ ਜ਼ਿਲ੍ਹਾ ਤਰਨ ਤਾਰਨ) ਵਿਚ ਹੋਇਆ। ਆਪ ਜੀ ਦੇ ਪਿਤਾ ਭਾਈ ਭਗਤਾ ਜੀ ਅਤੇ ਮਾਤਾ ਜੀਊਣੀ ਜੀ ਸਨ। ਪਹੂਵਿੰਡ ਪਿੰਡ ਸ੍ਰੀ ਅੰਮ੍ਰਿਤਸਰ ਤੋਂ ੪੦ ਕਿਲੋਮੀਟਰ ਦੂਰ, ਦੱਖਣ-ਪੱਛਮ ਵੱਲ ਆਬਾਦ ਹੈ। ਭਾਈ ਭਗਤਾ ਜੀ ਦੇ ਦੋ ਪੁੱਤਰ ਸਨ-ਬਾਬਾ ਦੀਪ ਸਿੰਘ ਅਤੇ ਛੋਟੇ ਦਾ ਨਾਮ ਲਾਲ ਸਿੰਘ ਸੀ। ਬਾਬਾ ਦੀਪ ਸਿੰਘ ਜੀ ਦੇ ਮੁੱਢਲੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ।

ਬਾਬਾ ਦੀਪ ਸਿੰਘ ਜੀ ਦਾ ਬਚਪਨ ਅਤੇ ਜਵਾਨੀ ਦੇ ਪਹਿਲੇ ਸਾਲ ਪਿੰਡ ਦੇ ਆਲੇ-ਦੁਆਲੇ ਵਿਚ ਹੀ ਬੀਤੇ। ਆਪ ਜੀ ਨੇ ਗੁਰਮੁਖੀ ਅੱਖਰਾਂ ਦਾ ਗਿਆਨ ਅਤੇ ਗੁਰਬਾਣੀ ਦੀ ਸਿੱਖਿਆ ਆਪਣੇ ਪਿਤਾ ਪਾਸੋਂ ਹੀ ਗ੍ਰਹਿਣ ਕੀਤੀ। ਆਪ ਨੂੰ ਸਰੀਰਕ ਖੇਡਾਂ ਖੇਡਣ ਅਤੇ ਘੋੜ-ਸਵਾਰੀ ਕਰਨ ਦਾ ਬਹੁਤ ਸ਼ੌਂਕ ਸੀ। ਚੰਗੀ ਡੀਲ-ਡੌਲ, ਚੌੜਾ ਮੱਥਾ, ਚੌੜੀ ਛਾਤੀ, ਦਗ-ਦਗ ਕਰਦਾ ਚੇਹਰਾ, ਆਪ ਦਾ ਸਰੀਰ ਸੁਡੌਲ ਅਤੇ ਜੁੱਸਾ ਮਜ਼ਬੂਤ ਸੀ। ਆਪ ਸ਼ੁਰੂ ਤੋਂ ਹੀ ਬੜੇ ਨਿੱਡਰ, ਦਲੇਰ ਅਤੇ ਅਣਖ਼ੀ ਸੁਭਾਅ ਮਾਲਕ ਸਨ। ਆਪ ਗੁਰਸਿੱਖਾਂ ਦੀ ਸੰਗਤ ਕਰਦੇ ਅਤੇ ਖੇਤੀਬਾੜੀ ਦੇ ਕੰਮਾਂ ਵਿਚ ਆਪਣੇ ਪਿਤਾ ਦਾ ਹੱਥ ਵਟਾਉਂਦੇ। ਮਾਤਾ-ਪਿਤਾ ਕੋਲੋਂ ਗ੍ਰਹਿਣ ਕੀਤੀ ਧਾਰਮਿਕ ਸਿੱਖਿਆ ਕਾਰਨ ਆਪ ਦੇ ਸੁਭਾਅ ਵਿਚ ਬੜੀ ਨਿਮਰਤਾ, ਹਲੀਮੀ ਅਤੇ ਮਿਠਾਸ ਸੀ। ਸਿੱਖੀ ਪਿਛੋਕੜ ਅਤੇ ਕਿਰਸਾਣੀ ਜੀਵਨ ਨੇ ਉਨ੍ਹਾਂ ਵਿਚ ਸਾਦਗੀ, ਦ੍ਰਿੜ੍ਹਤਾ ਅਤੇ ਸ੍ਵੈ-ਵਿਸ਼ਵਾਸ ਵਰਗੇ ਗੁਣਾਂ ਨੂੰ ਮਜ਼ਬੂਤ ਬਣਾ ਦਿੱਤਾ ਸੀ। ੧੭੦੦ ਈ: ਦੇ ਆਸ-ਪਾਸ (ਬਾਬਾ) ਦੀਪ ਸਿੰਘ ਜੀ ਦਾ ਪਰਿਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ ਆਇਆ। ਉਦੋਂ ਬਾਬਾ ਦੀਪ ਸਿੰਘ ਜੀ ਦੀ ਉਮਰ ੧੮ ਕੁ ਸਾਲ ਦੀ ਸੀ। ਉਹ ਸ੍ਰੀ ਅਨੰਦਪੁਰ ਸਾਹਿਬ ਦੇ ਅਧਿਆਤਮਕ ਵਾਤਾਵਰਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਾਹ-ਓ-ਜਲਾਲ ਤੋਂ ਇਤਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਸ੍ਰੀ ਅਨੰਦਪੁਰ ਸਾਹਿਬ ਹੀ ਟਿਕੇ ਰਹਿਣ ਦਾ ਫੈਸਲਾ ਕਰ ਲਿਆ। ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਰ-ਕਮਲਾਂ ਤੋਂ ਖੰਡੇ-ਬਾਟੇ ਦਾ ਅੰਮ੍ਰਿਤ

*੩ਸੀ/੩੮, ਦੂਜੀ ਮੰਜ਼ਿਲ, ਨਿਊ ਰੋਹਤਕ ਰੋਡ, ਕੈਰੋਲ ਬਾਗ਼, ਨਵੀਂ ਦਿੱਲੀ।

ਛਕ ਕੇ ਦੀਪ ਸਿੰਘ ਬਣ ਗਏ। ਇਨ੍ਹਾਂ ਦੇ ਮਾਤਾ-ਪਿਤਾ ਵੀ ਅੰਮ੍ਰਿਤ ਛਕ ਕੇ ਭਾਈ ਭਗਤੂ ਤੋਂ ਭਗਤ ਸਿੰਘ ਅਤੇ ਮਾਤਾ ਮਾਈ ਜੀਊਣੀ ਤੋਂ ਜੀਊਣ ਕੌਰ ਬਣ ਗਏ। ਸ੍ਰੀ ਅਨੰਦਪੁਰ ਸਾਹਿਬ ਰਹਿ ਕੇ ਬਾਬਾ ਦੀਪ ਸਿੰਘ ਜੀ ਆਪਣਾ ਸਮਾਂ ਸੈਨਿਕ ਅਭਿਆਸ, ਲੰਗਰ ਅਤੇ ਸੰਗਤ ਦੀ ਸੇਵਾ ਵਿਚ ਬਿਤਾਉਣ ਲੱਗੇ। ਦਿਨ ਦਾ ਬਾਕੀ ਸਮਾਂ ਉਹ ਗੁਰਬਾਣੀ ਕੰਠ ਕਰਨ ਅਤੇ ਧਾਰਮਿਕ ਗ੍ਰੰਥਾਂ ਦੇ ਅਧਿਐਨ ਵਿਚ ਬਿਤਾਇਆ ਕਰਦੇ ਸਨ। ਉਨ੍ਹਾਂ ਉੱਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁ-ਪੱਖੀ ਸ਼ਖ਼ਸੀਅਤ ਦਾ ਬਹੁਤ ਡੂੰਘਾ ਪ੍ਰਭਾਵ ਸੀ। ਧਿਆਨ ਸਿੰਘ ਨਿਰਮਲੇ ਨੇ 'ਸ਼ਹੀਦ ਬਿਲਾਸ' ਵਿਚ ਲਿਖਿਆ ਹੈ:

**ਸਿਦਕੀ ਸਿੱਖ ਹੂਏ ਵਡ ਪੂਰੇ, ਦਸਮ ਗੁਰੂ ਦੇ ਰਹਿਤ ਹਦੂਰੇ।**
**ਬਹੁ ਗੁਰ ਘਰ ਦੇ ਕਾਜ ਸਵਾਰੇ, ਨਿਸ ਦਿਨ ਹਰਿ ਜਸ ਮੁਖੋਂ ਉਚਾਰੇ॥**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਗਰਾਨੀ ਅਤੇ ਭਾਈ ਮਨੀ ਸਿੰਘ ਜੀ ਦੀ ਸੰਗਤ ਕਰਕੇ ਆਪ ਗੁਰਬਾਣੀ ਅਤੇ ਸਿੱਖ ਸਾਹਿਤ ਦੇ ਚੰਗੇ ਵਿਦਵਾਨ ਬਣ ਗਏ। ਸਰੀਰਕ ਤੌਰ 'ਤੇ ਰਿਸ਼ਟ-ਪੁਸ਼ਟ ਅਤੇ ਫੁਰਤੀਲੇ ਹੋਣ ਕਰਕੇ ਉਨ੍ਹਾਂ ਦੀ ਗਣਨਾ ਚੰਗੇ ਸਿੱਖ ਸੈਨਿਕਾਂ ਵਿਚ ਕੀਤੀ ਜਾਣ ਲੱਗ ਪਈ। ਜਦੋਂ ਪਹਾੜੀ ਰਾਜਿਆਂ ਅਤੇ ਮੁਗ਼ਲ ਫ਼ੌਜਾਂ ਨੇ ਮਿਲ ਕੇ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲੇ ਕਰਨੇ ਸ਼ੁਰੂ ਕੀਤੇ ਤਾਂ ਆਪ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਲੜੀਆਂ ਗਈਆਂ ਲੜਾਈਆਂ ਵਿਚ ਵੱਧ-ਚੜ੍ਹ ਕੇ ਹਿੱਸਾ ਲਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਦੀ ਬਹੁ-ਪੱਖੀ ਪ੍ਰਤਿਭਾ ਕਰਕੇ ਆਪ ਨੂੰ ਬਹੁਤ ਪਿਆਰ ਕਰਿਆ ਕਰਦੇ ਸਨ। ਜਦੋਂ ਕੁਝ ਸਮੇਂ ਲਈ ਲੜਾਈਆਂ ਦਾ ਜ਼ੋਰ ਮੱਠਾ ਪਿਆ ਤਾਂ ਬਾਬਾ ਦੀਪ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਦੇਸ਼ ਪਾ ਕੇ ਸਿੱਖੀ-ਪ੍ਰਚਾਰ ਲਈ ਆਪਣੇ ਪਿੰਡ ਪਰਤ ਆਏ। ਉਹ ਸ੍ਰੀ ਅਨੰਦਪੁਰ ਸਾਹਿਬ ਵਿਖੇ ਕਰੀਬ ਪੰਜ ਸਾਲ ਤਕ ਰਹੇ ਸਨ।

**ਪਹੂਵਿੰਡ ਤੋਂ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ):-** ਸ੍ਰੀ ਅਨੰਦਪੁਰ ਸਾਹਿਬ ਦੀਆਂ ਲੜਾਈਆਂ ਮਗਰੋਂ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਲ੍ਹਾ ਅਨੰਦਗੜ੍ਹ ਛੱਡਿਆ ਤਾਂ ਬਾਬਾ ਦੀਪ ਸਿੰਘ ਜੀ ਮਾਝੇ ਵਿਚ ਹੀ ਸਨ। ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਗੁਰੂ-ਪਰਿਵਾਰ ਅਤੇ ਗੁਰੂ ਜੀ ਦੇ ਸਿੱਖਾਂ ਨਾਲ ਜੋ ਕੁਝ ਵਾਪਰਿਆ ਉਹ ਲੂੰ-ਕੰਡੇ ਖੜ੍ਹੇ ਕਰ ਦੇਣ ਵਾਲਾ ਦੁਖਾਂਤ ਹੈ। ਸਰਸਾ ਕੰਢੇ ਮੁਗ਼ਲ ਤੇ ਪਹਾੜੀ ਰਾਜਿਆਂ ਨਾਲ ਹੋਈ ਟੱਕਰ ਦੌਰਾਨ ਗੁਰੂ ਜੀ ਦਾ ਸਾਰਾ ਪਰਿਵਾਰ ਖੇਰੂੰ-ਖੇਰੂੰ ਹੋ ਗਿਆ ਸੀ। ਭਾਈ ਉਦੈ ਸਿੰਘ, ਭਾਈ ਜੀਵਨ ਸਿੰਘ (ਭਾਈ ਜੈਤਾ) ਅਤੇ ਭਾਈ ਬਚਿੱਤਰ ਸਿੰਘ ਵਰਗੇ ਯੋਧੇ ਸ਼ਹੀਦ ਹੋ ਗਏ ਸਨ। ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ (ਸੁੰਦਰ ਕੌਰ ਜੀ) ਵਹੀਰ ਨਾਲੋਂ ਨਿਖੜ ਕੇ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਵੱਲ ਚਲੇ ਗਏ ਸਨ। ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਗੰਗੂ ਰਸੋਈਏ ਨਾਲ ਉਸ ਦੇ ਪਿੰਡ ਖੇੜੀ (ਸਹੇੜੀ) ਪਹੁੰਚ ਗਏ ਜਿੱਥੋਂ ਗੰਗੂ ਦੀ ਬੇਈਮਾਨੀ ਕਰਕੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਕੇ ਸਰਹਿੰਦ ਲਿਜਾ ਕੇ ਸ਼ਹੀਦ ਕਰ ਦਿੱਤਾ ਗਿਆ। ਵੱਡੇ ਸਾਹਿਬਜ਼ਾਦੇ ਚਮਕੌਰ ਦੀ ਜੰਗ ਵਿਚ ਸ਼ਹੀਦੀ ਪਾ ਗਏ। ਗੁਰੂ ਜੀ ਮਾਛੀਵਾੜਾ ਸਾਹਿਬ ਅਤੇ ਮੁਕਤਸਰ ਸਾਹਿਬ ਹੁੰਦੇ ਹੋਏ ਤਲਵੰਡੀ ਸਾਬੋ (ਦਮਦਮਾ ਸਾਹਿਬ) ਪਹੁੰਚੇ। ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਬਾਬਾ ਦੀਪ ਸਿੰਘ ਜੀ ਦੂਸਰੀ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇੱਥੇ ਆ ਕੇ ਮਿਲੇ ਸਨ। ਗੁਰੂ ਜੀ ਕਰੀਬ ੯ ਮਹੀਨੇ ਤਕ ਇੱਥੇ ਠਹਿਰੇ ਸਨ। ਇੱਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਆਦਿ ਮੁਖੀ ਸਿੰਘਾਂ ਦੀ ਸਹਾਇਤਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅੰਤਿਮ ਰੂਪ ਦਿੱਤਾ ਸੀ। ਜਦੋਂ ਆਪ ਤਲਵੰਡੀ ਸਾਬੋ ਤੋਂ ਦੱਖਣ ਲਈ ਰਵਾਨਾ ਹੋਏ ਤਾਂ ਸਿੱਖੀ ਪ੍ਰਚਾਰ ਦੇ ਉਦੇਸ਼ ਨਾਲ ਬਾਬਾ ਜੀ ਦਮਦਮਾ ਸਾਹਿਬ ਹੀ ਟਿਕ ਗਏ। ਬਾਬਾ ਦੀਪ ਸਿੰਘ ਜੀ ਦੀ ਯੋਗ ਅਗਵਾਈ ਅਤੇ ਨਿਗਰਾਨੀ ਹੇਠ ਦਮਦਮਾ ਸਾਹਿਬ ਗੁਰਮਤਿ ਅਤੇ ਗੁਰਬਾਣੀ ਦੇ ਪ੍ਰਚਾਰ-ਪ੍ਰਸਾਰ ਦਾ ਮਹਾਨ ਕੇਂਦਰ ਬਣ ਗਿਆ। ਸਾਹਿਤਕ ਗਤੀਵਿਧੀਆਂ ਅਤੇ ਗੁਰੂ ਦੀਆਂ ਬਖ਼ਸ਼ਿਸ਼ਾਂ ਕਰਕੇ ਇਸ ਨੂੰ ਗੁਰੂ ਕੀ ਕਾਂਸ਼ੀ ਵੀ ਕਿਹਾ ਜਾਂਦਾ ਹੈ।

**ਖਿੰਡੀ-ਪੁੰਡੀ ਸਿੱਖ ਜਥੇਬੰਦੀ ਨੂੰ ਸੰਗਠਿਤ ਕਰਨਾ:-** ਦਮਦਮਾ ਸਾਹਿਬ ਰਹਿੰਦਿਆਂ ਬਾਬਾ ਦੀਪ ਸਿੰਘ ਜੀ ਨੇ ਖਿੰਡ-ਪੁੰਡ ਚੁੱਕੀ ਸਿੱਖ ਫੁਲਵਾੜੀ ਨੂੰ ਮੁੜ ਕੇ ਸੰਗਠਿਤ ਕਰਨਾ ਸ਼ੁਰੂ ਕਰ ਦਿੱਤਾ। ਗੁਰਬਾਣੀ ਦੇ ਪ੍ਰਚਾਰ ਅਤੇ ਅੰਮ੍ਰਿਤ-

ਸੰਚਾਰ ਦੀ ਲਹਿਰ ਨੂੰ ਤੇਜ਼ ਕੀਤਾ। ਗੁਰਬਾਣੀ ਦੇ ਗੁਟਕੇ ਲਿਖ ਕੇ ਅਤੇ ਲਿਖਵਾ ਕੇ ਵੰਡਣੇ ਅਤੇ ਤਲਵੰਡੀ ਸਾਬੋ ਆਉਣ ਵਾਲੀਆਂ ਸੰਗਤਾਂ ਨੂੰ ਗੁਰਬਾਣੀ ਦੇ ਅਰਥ-ਬੋਧ ਸਮਝਾਉਣੇ ਸ਼ੁਰੂ ਕੀਤੇ। ਗੁਰਬਾਣੀ ਦੇ ਪ੍ਰਚਾਰ ਦੇ ਨਾਲ-ਨਾਲ ਬਾਬਾ ਦੀਪ ਸਿੰਘ ਜੀ ਨੇ ਸਿੱਖਾਂ ਨੂੰ ਸੈਨਿਕ ਸਿਖ਼ਲਾਈ ਦੇਣ ਦਾ ਕਾਰਜ ਵੀ ਅਰੰਭ ਕੀਤਾ। ਬਾਬਾ ਦੀਪ ਸਿੰਘ ਜੀ ਦੀ ਅਗਵਾਈ ਹੇਠ ਸਿੱਖਿਆ ਪਾਉਣ ਵਾਲੇ ਇਨ੍ਹਾਂ ਮਰਜੀਵੜੇ ਸਿੰਘਾਂ ਨੇ ਆਉਣ ਵਾਲੇ ਸਮੇਂ ਵਿਚ ਪੰਜਾਬ ਦੇ ਇਤਿਹਾਸ ਵਿਚ ਸ਼ਾਨਦਾਰ ਭੂਮਿਕਾ ਅਦਾ ਕੀਤੀ। ਇਹ ਉਹ ਸਿੰਘ ਸਨ, ਜੋ ਅੱਗੇ ਚੱਲ ਕੇ ਬਾਬਾ ਦੀਪ ਸਿੰਘ ਜੀ ਦੁਆਰਾ ਸਥਾਪਿਤ 'ਸ਼ਹੀਦ ਮਿਸਲ' ਦਾ ਨਿੱਗਰ ਆਧਾਰ ਬਣੇ। ਸ਼ਹੀਦ ਮਿਸਲ ਦੀ ਕੁੱਲ ਨਫ਼ਰੀ ੨੦੦੦ ਦੇ ਕਰੀਬ ਸੀ। ਇਨ੍ਹਾਂ ਨੇ ੧੭੪੯ ਈ: ਤੋਂ ੧੭੯੦ ਈ: ਦੇ ਵਿਚਕਾਰ ਵਿਦੇਸ਼ੀ ਹਮਲਾਵਰਾਂ ਨਾਲ ਜ਼ਬਰਦਸਤ ਟੱਕਰ ਲੈ ਕੇ ਪੰਜਾਬ ਵਿਚ ਖ਼ਾਲਸਾ ਰਾਜ ਦੀ ਸਥਾਪਤੀ ਲਈ ਅਹਿਮ ਯੋਗਦਾਨ ਪਾਇਆ। ਸ਼ਹੀਦ ਮਿਸਲ ਦੇ ਪ੍ਰਸਿੱਧ ਜਰਨੈਲਾਂ ਵਿਚ ਭਾਈ ਸੁਧਾ ਸਿੰਘ, ਭਾਈ ਸ਼ੇਰ ਸਿੰਘ, ਭਾਈ ਹੀਰਾ ਸਿੰਘ, ਭਾਈ ਪ੍ਰੇਮ ਸਿੰਘ ਅਤੇ ਭਾਈ ਦਰਗਾਹ ਸਿੰਘ ਸ਼ਾਮਲ ਸਨ।

ਦਮਦਮਾ ਸਾਹਿਬ ਵਿਖੇ ਬਾਬਾ ਦੀਪ ਸਿੰਘ ਜੀ ਨੇ ਗੁਰਬਾਣੀ ਦੇ ਪ੍ਰਚਾਰ ਵਰਗੇ ਮਹਾਨ ਕਾਰਜ ਕੀਤੇ। ਆਉਣ ਵਾਲੇ ਦਸ ਸਾਲਾਂ (੧੭੧੬-੧੭੨੬) ਵਿਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਚਾਰ-ਹੱਥ ਲਿਖਤ ਉਤਾਰੇ ਤਿਆਰ ਕਰਕੇ ਚਵ੍ਹਾਂ ਤਖ਼ਤਾਂ (ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਪਟਨਾ ਸਾਹਿਬ, ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਹਜ਼ੂਰ ਸਾਹਿਬ,) ਵਿਖੇ ਭਿਜਵਾ ਦਿੱਤੇ। ਬਾਬਾ ਦੀਪ ਸਿੰਘ ਜੀ ਦੁਆਰਾ ਤਿਆਰ ਕੀਤੇ ਇਨ੍ਹਾਂ ਉਤਾਰਿਆਂ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਕਿ ਹੁਣ ਇਹ ਬੀੜਾਂ ਕਿੱਥੇ ਹਨ। ਇਹ ਚਾਰੋਂ ਉਤਾਰੇ ਉਸੇ ਬੀੜ ਤੋਂ ਤਿਆਰ ਕੀਤੇ ਗਏ ਸਨ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਪ੍ਰਸਿੱਧ ਵਿਦਵਾਨ ਭਾਈ ਮਨੀ ਸਿੰਘ ਜੀ ਨੇ ਤਿਆਰ ਕੀਤਾ ਸੀ। ਇਸ ਬੀੜ ਨੂੰ ਤਿਆਰ ਕਰਨ ਵਿਚ ਭਾਈ ਮਨੀ ਸਿੰਘ ਦੇ ਨਾਲ ਬਾਬਾ ਦੀਪ ਸਿੰਘ ਜੀ ਨੇ ਵੀ ਬਹੁਤ ਵੱਡਾ ਹਿੱਸਾ ਪਾਇਆ ਸੀ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ 'ਉਨ੍ਹਾਂ ਕੁਝ ਸਮਾਂ ਕਰਤਾਰਪੁਰ (ਜਲੰਧਰ) ਵਿਖੇ ਰਹਿ ਕੇ ਦਮਦਮੀ ਬੀੜ ਨੂੰ ਕਰਤਾਰਪੁਰੀ ਬੀੜ ਨਾਲ ਸੋਧਿਆ ਸੀ। ਬਾਬਾ ਜੀ ਨੇ ਗੁਰਬਾਣੀ ਦੇ ਅਨੇਕ ਗੁਟਕੇ ਹੱਥ ਨਾਲ ਲਿਖ ਕੇ ਸੰਗਤਾਂ ਵਿਚ ਵੰਡੇ ਸਨ।'

ਜਿੱਥੇ ਬਾਬਾ ਦੀਪ ਸਿੰਘ ਪੂਰਨ ਤੌਰ 'ਤੇ ਗੁਰਮਤਿ ਅਤੇ ਗੁਰਬਾਣੀ ਦੇ ਪ੍ਰਚਾਰ ਵਿਚ ਲੱਗੇ ਹੋਏ ਸਨ, ਉੱਥੇ ਆਪ ਸਮਾਜਿਕ ਤੌਰ 'ਤੇ ਵੀ ਲੋਕਾਂ ਵਿਚ ਬੜੇ ਹਰਮਨ ਪਿਆਰੇ ਸਨ। ਉਸ ਇਲਾਕੇ ਵਿਚ ਪਾਣੀ ਦੀ ਥੁੜ੍ਹ ਹੋਣ ਕਰਕੇ ਲੋਕ ਬੜੇ ਪਰੇਸ਼ਾਨ ਰਹਿੰਦੇ ਸਨ। ਪਾਣੀ ਦੀ ਤੰਗੀ ਨੂੰ ਦੇਖਦੇ ਹੋਏ ਬਾਬਾ ਜੀ ਨੇ ਇਕ ਖੂਹ ਪੁਟਵਾਇਆ ਜੋ ਅਜੇ ਵੀ ਉਨ੍ਹਾਂ ਦੀ ਯਾਦ ਵਜੋਂ ਮੌਜੂਦ ਹੈ। ਬਾਬਾ ਦੀਪ ਸਿੰਘ ਜੀ ਦੇ ਇਕ ਹੋਰ ਸਾਥੀ ਭਾਈ ਬੁੱਢਾ ਸਿੰਘ ਨੇ ਬੇਰੀ ਦਾ ਦਰੱਖ਼ਤ ਲਗਵਾਇਆ ਜਿਸ ਦਾ ਫਲ ਬੜਾ ਮਿੱਠਾ ਤੇ ਛਾਂ ਬੜੀ ਸੰਘਣੀ ਸੀ। ਇਹ ਭਾਈ ਬੁੱਢਾ ਸਿੰਘ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੰਘਾਂ ਵਿੱਚੋਂ ਸਨ ਜੋ ਬਾਬਾ ਦੀਪ ਸਿੰਘ ਦੇ ਨਾਲ ਹੀ ਦਮਦਮਾ ਸਾਹਿਬ ਆ ਟਿਕੇ ਸਨ। ਦਮਦਮਾ ਸਾਹਿਬ ਵਿਖੇ ਗੁਰਦੁਆਰਾ ਸਥਾਪਿਤ ਕਰਨ ਦਾ ਕਾਰਜ ਵੀ ਬਾਬਾ ਦੀਪ ਸਿੰਘ ਜੀ ਨੇ ਹੀ ਕੀਤਾ ਸੀ।

ਬਾਬਾ ਦੀਪ ਸਿੰਘ ਜੀ ਕਿਸੇ ਵੀ ਕੌਮੀ ਭੀੜ ਦੇ ਸਮੇਂ ਪੰਥ ਦੀ ਸੇਵਾ ਕਰਨ ਲਈ ਸਦਾ ਤਤਪਰ ਰਹਿੰਦੇ ਸਨ। ਜਦੋਂ ੧੭੩੨ ਈ: ਵਿਚ ਪਟਿਆਲਾ ਦੇ ਸ: ਆਲਾ ਸਿੰਘ ਨੂੰ ਜਲੰਧਰ ਦੇ ਫ਼ੌਜਦਾਰ, ਮਲੇਰਕੋਟਲੇ ਦੇ ਨਵਾਬ ਅਤੇ ਭੱਟੀ ਰਾਜਪੂਤਾਂ ਨੇ ਮਿਲ ਕੇ ਘੇਰ ਲਿਆ ਤਾਂ ਉਹ ਆਪਣੇ ਸੈਨਿਕ ਦਸਤੇ ਨਾਲ ਉਸ ਦੀ ਮਦਦ ਲਈ ਪਹੁੰਚ ਗਏ। ਮੁਗ਼ਲ ਤੇ ਭੱਟੀ ਰਾਜਪੂਤਾਂ ਦੀਆਂ ਸਾਂਝੀਆਂ ਫ਼ੌਜਾਂ ਨੂੰ ਭਾਂਜ ਦੇ ਕੇ ਆਪ ਦਮਦਮਾ ਸਾਹਿਬ ਵਾਪਸ ਪਰਤ ਆਏ।

**ਬੁੱਢਾ ਦਲ ਦੇ ਜਥੇਦਾਰ:-** ੧੭੪੮ ਈ: ਵਿਚ ਜਦੋਂ ਨਵਾਬ ਕਪੂਰ ਸਿੰਘ ਨੇ ਦਲ ਖ਼ਾਲਸਾ ਦੀ ਸਥਾਪਨਾ ਕੀਤੀ ਤਾਂ ਉਹ ਇਸ ਦਲ ਵਿਚ ਸ਼ਾਮਲ ਹੋ ਗਏ। ਦਲ ਖ਼ਾਲਸਾ ਦੋ ਹਿੱਸਿਆਂ ਵਿਚ ਵੰਡਿਆ ਗਿਆ। ਇਕ ਹਿੱਸਾ ਕੁਝ ਵਡੇਰੀ ਉਮਰ ਦੇ ਸਿੰਘਾਂ ਦਾ ਸੀ ਜਿਸ ਨੂੰ 'ਬੁੱਢਾ ਦਲ' ਦਾ ਨਾਮ ਦਿੱਤਾ ਗਿਆ ਅਤੇ ਦੂਜਾ ਹਿੱਸਾ ਨੌਜਵਾਨ ਅਤੇ ਗੱਭਰੂ ਸਿੰਘਾਂ

ਦਾ ਸੀ ਜਿਸ ਨੂੰ 'ਤਰੁਣਾ ਦਲ' ਕਿਹਾ ਗਿਆ। ਅੱਗੇ ਚੱਲ ਕੇ ਜਦੋਂ ਇਨ੍ਹਾਂ ਦੋ ਦਲਾਂ ਨੂੰ ਪੰਜ ਜਥਿਆਂ ਵਿਚ ਵੰਡਿਆ ਗਿਆ ਤਾਂ ਵਡੇਰੀ ਉਮਰ ਦੇ ਜਥੇ ਦੀ ਜਥੇਦਾਰੀ ਬਾਬਾ ਦੀਪ ਸਿੰਘ ਜੀ ਨੂੰ ਸੌਂਪੀ ਗਈ। ਹੁਣ ਤਕ ਉਹ ਆਪਣੇ ਪੰਥਕ ਕੰਮਾਂ ਅਤੇ ਸੈਨਿਕ ਸੂਰਬੀਰਤਾ ਕਾਰਨ ਸਾਰੇ ਪੰਥ ਵਿਚ ਇਕ ਸਤਿਕਾਰਯੋਗ ਹਸਤੀ ਵਜੋਂ ਜਾਣੇ ਜਾਣ ਲੱਗ ਪਏ ਸਨ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਮਗਰੋਂ ਸਿੱਖਾਂ ਨੂੰ ਆਪਣੀ ਵੱਖਰੀ ਅਤੇ ਨਵੇਕਲੀ ਹੋਂਦ ਨੂੰ ਕਾਇਮ ਰੱਖਣ ਲਈ ਬੜੀਆਂ ਕੁਰਬਾਨੀਆਂ ਕਰਨੀਆਂ ਪਈਆਂ ਸਨ। ਭਾਈ ਮਨੀ ਸਿੰਘ ਜੀ ਦੇ ਬੰਦ-ਬੰਦ ਕੱਟੇ ਗਏ, ਭਾਈ ਤਾਰੂ ਸਿੰਘ ਜੀ ਦੀ ਖੋਪਰੀ ਲਾਹੀ ਗਈ, ਭਾਈ ਸੁਬੇਗ ਸਿੰਘ ਜੀ ਅਤੇ ਸ਼ਾਹਬਾਜ਼ ਸਿੰਘ ਜੀ ਨੂੰ ਚਰਖੜੀ 'ਤੇ ਚਾੜ੍ਹ ਕੇ ਸ਼ਹੀਦ ਕੀਤਾ ਗਿਆ ਅਤੇ ਮਾਸੂਮ ਬੱਚਿਆਂ ਦੇ ਟੋਟੇ-ਟੋਟੇ ਕਰ ਕੇ ਅਤੇ ਹਾਰ ਪਰੋ ਕੇ ਉਨ੍ਹਾਂ ਦੀਆਂ ਮਾਂਵਾਂ ਦੇ ਗਲਾਂ ਵਿਚ ਪਾਏ ਗਏ। ਪਰ ਖ਼ਾਲਸਾ ਕਦੇ ਵੀ ਇਨ੍ਹਾਂ ਸਖਤੀਆਂ ਅੱਗੇ ਝੁਕਿਆ ਨਹੀਂ ਸਗੋਂ ਸਦਾ ਚੜ੍ਹਦੀ ਕਲਾ ਵਿਚ ਰਹਿ ਕੇ ਵਿਚਰਦਾ ਰਿਹਾ। ਜਦੋਂ ੧੭੩੮-੩੯ ਵਿਚ ਨਾਦਰ ਸ਼ਾਹ ਅਤੇ ੧੭੪੮ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਅਤੇ ਹਿੰਦੁਸਤਾਨ ਉੱਪਰ ਹਮਲੇ ਕਰਨੇ ਸ਼ੁਰੂ ਕੀਤੇ ਤਾਂ ਪੰਜਾਬ ਦੀ ਇਹ ਸੂਰਬੀਰ ਕੌਮ ਉਨ੍ਹਾਂ ਸਾਹਮਣੇ ਢਾਲ ਬਣ ਕੇ ਖਲ੍ਹੋ ਗਈ। ਉਨ੍ਹਾਂ ਨੇ ਕਮਜ਼ੋਰ ਹੋ ਰਹੀ ਮੁਗ਼ਲ ਹਕੂਮਤ ਅਤੇ ਦੁਰਾਨੀ ਹਮਲਿਆਂ ਦਾ ਲਾਭ ਉਠਾ ਕੇ ਪੰਜਾਬ ਵਿਚ ਆਪਣੀ ਰਾਜਸੀ ਸ਼ਕਤੀ ਨੂੰ ਕਾਇਮ ਕਰਨਾ ਸ਼ੁਰੂ ਕਰ ਦਿੱਤਾ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ, 'ਨਵਾਬ ਅਦੀਨਾ ਬੇਗ ਦੀ ਮੌਤ ਪਿੱਛੋਂ ਜਦੋਂ ਸਿੱਖਾਂ ਨੇ ਇਲਾਕਾ ਜਲੰਧਰ-ਦੁਆਬਾ ਉੱਪਰ ਕਬਜ਼ਾ ਕੀਤਾ ਤਾਂ ਬਾਬਾ ਦੀਪ ਸਿੰਘ ਜੀ ਆਪਣੇ ਜਥੇ ਨਾਲ ਦਰਿਆ ਬਿਆਸ ਅਤੇ ਰਾਵੀ ਲੰਘ ਕੇ ਸਿਆਲਕੋਟ ਉੱਪਰ ਜਾ ਪਏ। ਇੱਥੋਂ ਦੇ ਹਾਕਮ ਮੁਹੰਮਦ ਅਮੀਨ ਨੂੰ ਹਰਾ ਕੇ ਇਹ ਇਲਾਕਾ ਸ. ਦਿਆਲ ਸਿੰਘ ਅਤੇ ਸ. ਨੱਥਾ ਸਿੰਘ ਨੂੰ ਸੌਂਪ ਦਿੱਤਾ। ਪਰ ਜਦੋਂ ਇਨ੍ਹਾਂ ਦੇ ਜਾਨਸ਼ੀਨ ਸ. ਕਰਮ ਸਿੰਘ ਅਤੇ ਸ. ਗੁਲਾਬ ਸਿੰਘ ਨੇ ਪੰਥਕ ਹਿੱਤਾਂ ਨੂੰ ਨਜ਼ਰ-ਅੰਦਾਜ਼ ਕਰਨਾ ਸ਼ੁਰੂ ਕੀਤਾ ਤਾਂ ਬਾਬਾ ਦੀਪ ਸਿੰਘ ਜੀ ਨੇ ਉਨ੍ਹਾਂ ਤੋਂ ਇਹ ਇਲਾਕੇ ਖੋਹ ਕੇ ਗੁਰਦੁਆਰਾ ਬਾਬੇ ਦੀ ਬੇਰ ਦੇ ਲੰਗਰ-ਪਾਣੀ ਲਈ ਬਤੌਰ ਜਾਗੀਰ ਦੇ ਲਗਾ ਦਿੱਤਾ। ਇਹ ਉਸ ਗੁਰਦੁਆਰਾ ਸਾਹਿਬ ਦੇ ਨਾਮ ਸਭ ਤੋਂ ਪਹਿਲੀ ਜਾਗੀਰ ਸੀ ਜੋ ਸ਼ਹੀਦਾਂ ਦੀ ਮਿਸਲ ਵੱਲੋਂ ਲਗਾਈ ਗਈ।' ਜਿਵੇਂ ਕਿ ਪਹਿਲਾਂ ਉਲੇਖ ਹੋ ਚੁੱਕਾ ਹੈ, ਇਸ ਮਗਰੋਂ ਬਾਬਾ ਦੀਪ ਸਿੰਘ ਜੀ ਕਰਤਾਰਪੁਰ (ਜਲੰਧਰ) ਵਿਖੇ ਚਲੇ ਗਏ ਜਿੱਥੇ ਉਨ੍ਹਾਂ ਨੇ ਦਮਦਮੀ ਬੀੜ ਨੂੰ ਕਰਤਾਰਪੁਰੀ ਬੀੜ ਨਾਲ ਸੋਧ ਕੇ ਬੜਾ ਮਹਾਨ ਕੰਮ ਕੀਤਾ। ਆਪਣੇ ਕਰਤਾਰਪੁਰ ਦੇ ਨਿਵਾਸ ਦੌਰਾਨ ਆਪ ਪ੍ਰਸ਼ਾਦਿ-ਪਾਣੀ ਸ. ਜੱਸਾ ਸਿੰਘ ਆਹਲੂਵਾਲੀਆ ਦੇ ਲੰਗਰ ਵਿੱਚੋਂ ਛਕਿਆ ਕਰਦੇ ਸਨ। ਇੱਥੇ ਹੀ ਉਨ੍ਹਾਂ ਨੇ ਸ. ਜੱਸਾ ਸਿੰਘ ਨਾਲ ਮਿਲ ਕੇ ਪੰਥ ਦੀ ਚੜ੍ਹਦੀ ਕਲਾ ਲਈ ਅਨੇਕ ਪ੍ਰੋਗਰਾਮ ਉਲੀਕੇ ਸਨ।

ਬੇਸ਼ੱਕ ਬਾਬਾ ਦੀਪ ਸਿੰਘ ਜੀ ਦੀ ਉਮਰ ਵਡੇਰੀ ਹੋ ਰਹੀ ਸੀ ਪਰ ਉਹ ਫਿਰ ਵੀ ਜਵਾਨਾਂ ਵਾਂਗ ਗੁਰੂ-ਪੰਥ ਦੀ ਸੇਵਾ ਵਿਚ ਲੱਗੇ ਰਹਿੰਦੇ ਸਨ। ਦੇਸ਼ ਵਿਚ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਜਾਰੀ ਸਨ। ਆਪਣੇ ਇਕ ਹਮਲੇ ਦੌਰਾਨ ਜਦੋਂ ਉਹ ਦਿੱਲੀ ਨੂੰ ਲੁੱਟ ਕੇ ਅਤੇ ਰਾਹ ਵਿੱਚੋਂ ਅਨੇਕ ਅਬਲਾ ਇਸਤਰੀਆਂ ਨੂੰ ਬੰਦੀ ਬਣਾ ਕੇ ਕਾਬਲ ਵਾਪਸ ਪਰਤ ਰਿਹਾ ਸੀ ਤਾਂ ਬਾਬਾ ਦੀਪ ਸਿੰਘ ਜੀ ਨੇ ਥਾਨੇਸਰ ਦੇ ਨੇੜੇ ਉਸ ਦੇ ਪਿਛਲੇ ਦਸਤਿਆਂ 'ਤੇ ਹਮਲਾ ਬੋਲ ਕੇ ਉਨ੍ਹਾਂ ਇਸਤਰੀਆਂ ਨੂੰ ਛੁਡਵਾ ਲਿਆ। ਮਗਰੋਂ ਉਨ੍ਹਾਂ ਅਬਲਾ ਇਸਤਰੀਆਂ ਨੂੰ ਇੱਜ਼ਤ ਨਾਲ ਉਨ੍ਹਾਂ ਦੇ ਘਰਾਂ ਵਿਚ ਭੇਜ ਦਿੱਤਾ ਗਿਆ।

ਬਾਰ-ਬਾਰ ਆਪਣੇ ਫ਼ੌਜੀ ਦਸਤਿਆਂ 'ਤੇ ਸਿੱਖਾਂ ਵੱਲੋਂ ਹੁੰਦੇ ਹਮਲਿਆਂ ਕਾਰਨ ਅਹਿਮਦਸ਼ਾਹ ਅਬਦਾਲੀ ਬਹੁਤ ਪਰੇਸ਼ਾਨ ਸੀ। ਉਹ ਇਸ ਉੱਭਰ ਰਹੀ ਜਥੇਬੰਦੀ ਨੂੰ ਜੜ੍ਹੋਂ ਖ਼ਤਮ ਕਰ ਦੇਣਾ ਚਾਹੁੰਦਾ ਸੀ ਤਾਂ ਜੋ ਉਸ ਦੀ ਪੰਜਾਬ ਅਤੇ ਹਿੰਦੁਸਤਾਨ 'ਤੇ ਪਕੜ ਮਜ਼ਬੂਤ ਹੋ ਸਕੇ। ਜਦੋਂ ਉਸ ਨੇ ਹਿੰਦੁਸਤਾਨ 'ਤੇ ਆਪਣਾ ਚੌਥਾ ਹਮਲਾ ਕੀਤਾ ਤਾਂ ਉਸ ਨੇ ਪੰਜਾਬ ਨੂੰ ਆਪਣੇ ਰਾਜ ਵਿਚ ਮਿਲਾ ਕੇ ਆਪਣੇ ਪੁੱਤਰ ਤੈਮੂਰ ਸ਼ਾਹ ਨੂੰ ਇੱਥੋਂ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ। ਉਸ ਨੇ ਆਪਣੇ ਇਕ ਤਜ਼ਰਬੇਕਾਰ ਅਤੇ ਪ੍ਰਮੁੱਖ ਜਰਨੈਲ ਜਹਾਨ ਖਾਂ ਨੂੰ ਉਸ ਦਾ ਸਹਾਇਕ ਬਣਾਇਆ ਤਾਂਕਿ ਉਹ ਸਿੱਖਾਂ ਵਿਰੁੱਧ ਸਖ਼ਤ ਕਾਰਵਾਈ ਕਰ ਕੇ ਉਨ੍ਹਾਂ ਨੂੰ ਹਮੇਸ਼ਾਂ-ਹਮੇਸ਼ਾਂ ਲਈ ਕੁਚਲ ਦੇਵੇ।

**ਜਹਾਨ ਖਾਂ ਦਾ ਸ੍ਰੀ ਅੰਮ੍ਰਿਤਸਰ 'ਤੇ ਹਮਲਾ:-** ਆਪਣੇ ਕਈ ਹਮਲਿਆਂ ਦੌਰਾਨ ਦੁਰਾਨੀ ਹਮਲਾਵਰਾਂ ਨੂੰ ਇਹ ਪਤਾ ਲੱਗ ਚੁੱਕਾ ਸੀ ਕਿ ਸਿੱਖਾਂ ਦੀ ਅਸਲ ਸ਼ਕਤੀ ਦਾ ਸੋਮਾ ਸ੍ਰੀ ਹਰਿਮੰਦਰ ਸਾਹਿਬ ਅਤੇ ਅੰਮ੍ਰਿਤ ਸਰੋਵਰ ਹੈ ਜਿੱਥੇ ਇਸ਼ਨਾਨ ਕਰ ਕੇ ਇਹ ਲੋਕ ਮੌਤ ਦੇ ਡਰ ਤੋਂ ਮੁਕਤ ਹੋ ਜਾਂਦੇ ਹਨ। ਇਸੇ ਕਰਕੇ ਉਨ੍ਹਾਂ ਨੇ ਸਿੱਖਾਂ ਨੂੰ ਦਬਾਉਣ ਲਈ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੂੰ ਆਪਣਾ ਨਿਸ਼ਾਨਾ ਬਣਾਇਆ। ੧੭੫੭ ਈ: ਵਿਚ ਜਹਾਨ ਖਾਂ ਨੇ ਸ੍ਰੀ ਅੰਮ੍ਰਿਤਸਰ 'ਤੇ ਹਮਲਾ ਬੋਲ ਕੇ ਰਾਮ ਰੌਣੀ ਦਾ ਕਿਲ੍ਹਾ ਢਾਹ ਦਿੱਤਾ ਤੇ ਇਸ ਮਗਰੋਂ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕਰ ਕੇ ਅੰਮ੍ਰਿਤ ਸਰੋਵਰ ਨੂੰ ਪੂਰ ਦਿੱਤਾ। ਗੁਰੂ ਕੀ ਨਗਰੀ ਦੇ ਇਰਦ-ਗਿਰਦ ਬੜੇ ਸਖ਼ਤ ਪਹਿਰੇ ਲਗਾ ਦਿੱਤੇ ਗਏ ਤਾਂ ਕਿ ਕੋਈ ਵੀ ਸਿੱਖ ਸ੍ਰੀ ਅੰਮ੍ਰਿਤਸਰ ਦੀ ਹਦੂਦ ਵਿਚ ਦਾਖ਼ਲ ਨਾ ਹੋ ਸਕੇ।

**ਦਮਦਮਾ ਸਾਹਿਬ ਤੋਂ ਬਾਬਾ ਦੀਪ ਸਿੰਘ ਜੀ ਦਾ ਚੱਲਣਾ:-** ਜਦੋਂ ਇਨ੍ਹਾਂ ਗੱਲਾਂ ਦੀ ਖ਼ਬਰ (ਤਖ਼ਤ) ਸ੍ਰੀ ਦਮਦਮਾ ਸਾਹਿਬ ਵਿਖੇ ਬਾਬਾ ਦੀਪ ਸਿੰਘ ਜੀ ਨੂੰ ਪਹੁੰਚੀ ਤਾਂ ਉਨ੍ਹਾਂ ਦਾ ਸਿੱਖੀ ਜੋਸ਼ ਉਬਾਲੇ ਖਾਣ ਲੱਗ ਪਿਆ। ਇਸ ਵੇਲੇ ਬਾਬਾ ਦੀਪ ਸਿੰਘ ਦੀ ਉਮਰ ੭੫ ਸਾਲ ਤੋਂ ਉੱਪਰ ਹੋ ਚੁੱਕੀ ਸੀ। ਉਨ੍ਹਾਂ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਭਾਈ ਸਦਾ ਸਿੰਘ ਨੂੰ ਸੌਂਪ ਕੇ ਸ੍ਰੀ ਅੰਮ੍ਰਿਤਸਰ ਵੱਲ ਜਾਣ ਦਾ ਫੈਸਲਾ ਕਰ ਲਿਆ। ਉਹ ਗੁਰਧਾਮਾਂ ਦੀ ਪਵਿੱਤਰਤਾ ਬਹਾਲ ਕਰਨਾ ਅਤੇ ਦੁਰਾਨੀ ਫ਼ੌਜਾਂ ਨਾਲ ਦੋ-ਦੋ ਹੱਥ ਕਰ ਕੇ ਉਨ੍ਹਾਂ ਨੂੰ ਅਹਿਸਾਸ ਦੁਆਉਣਾ ਚਾਹੁੰਦੇ ਸਨ ਕਿ ਸਿੱਖ ਹੋਰ ਚਾਹੇ ਕੋਈ ਗੱਲ ਬਰਦਾਸ਼ਤ ਕਰ ਜਾਵੇ ਪਰ ਉਹ ਆਪਣੇ ਗੁਰਧਾਮਾਂ ਦਾ ਅਪਮਾਨ ਕਦੇ ਸਹਿਣ ਨਹੀਂ ਕਰ ਸਕਦਾ। ਆਪਣੇ ਮਨ ਵਿਚ ਇਸ ਗੱਲ ਦਾ ਨਿਸ਼ਚਾ ਕਰ ਕੇ ਆਪ ਪਿੰਡ ਜੱਗਾ, ਬਾਮ੍ਹਣ, ਨੇਰੀਆਂ ਵਾਲਾ, ਬਿੰਝੋਕੇ, ਗੁਰੂ ਚਉਂਤਰਾ, ਫੂਲ, ਮਰਾਜ, ਦਰਾਜ, ਭੁੱਚੋ, ਗੋਬਿੰਦ ਕੋਟ ਅਤੇ ਲੱਖੀ ਜੰਗਲ 'ਚੋਂ ਚੋਣਵੇਂ ਸਿੱਖਾਂ ਨੂੰ ਇਕੱਠਾ ਕਰ ਕੇ ਸ੍ਰੀ ਅੰਮ੍ਰਿਤਸਰ ਲਈ ਚੱਲ ਪਏ।

ਜਦੋਂ ਬਾਬਾ ਦੀਪ ਸਿੰਘ ਸ੍ਰੀ ਦਮਦਮਾ ਸਾਹਿਬ ਤੋਂ ਚੱਲੇ ਤਾਂ ਉਨ੍ਹਾਂ ਨਾਲ ਕੇਵਲ ੫੦੦ ਸਿੰਘ ਸਨ ਪਰ ਉਹ ਜਿਉਂ-ਜਿਉਂ ਸ੍ਰੀ ਅੰਮ੍ਰਿਤਸਰ ਵੱਲ ਵੱਧ ਰਹੇ ਸਨ ਉਨ੍ਹਾਂ ਵਿਚ ਮਾਝੇ, ਮਾਲਵੇ ਅਤੇ ਦੁਆਬੇ ਦੇ ਸਿੰਘ ਆ ਕੇ ਰਲਦੇ ਚਲੇ ਜਾ ਰਹੇ ਸਨ। ਤਰਨ ਤਾਰਨ ਤਕ ਪਹੁੰਚਦਿਆਂ ਉਨ੍ਹਾਂ ਦੇ ਜਥੇ ਦੀ ਗਿਣਤੀ ੫੦੦੦ ਤਕ ਪਹੁੰਚ ਗਈ। ਤਰਨ ਤਾਰਨ ਤੋਂ ਕੁਝ ਮੀਲਾਂ ਦੀ ਵਿੱਥ 'ਤੇ ਦੁਰਾਨੀ ਫ਼ੌਜਾਂ ਬਾਬਾ ਜੀ ਦਾ ਰਾਹ ਰੋਕਣ ਲਈ ਤਿਆਰ ਖੜ੍ਹੀਆਂ ਸਨ। ਬਾਬਾ ਜੀ ਜਾਣਦੇ ਸਨ ਕਿ ਇਸ ਲੜਾਈ ਵਿਚ ਕਿਸੇ ਦਾ ਬਚ ਪਾਣਾ ਸੰਭਵ ਨਹੀਂ ਹੋਵੇਗਾ। ਇਸ ਲਈ ਉਨ੍ਹਾਂ ਤਰਨ ਤਾਰਨ ਤੋਂ ਕੂਚ ਕਰਨ ਤੋਂ ਪਹਿਲਾਂ ਆਪਣੇ ਦੁਧਾਰੇ ਖੰਡੇ ਨਾਲ ਧਰਤੀ 'ਤੇ ਇਕ ਲਕੀਰ ਵਾਹੀ ਤੇ ਨਾਲ ਆਏ ਸਿੰਘਾਂ ਨੂੰ ਵੰਗਾਰ ਕੇ ਕਿਹਾ, "ਖਾਲਸਾ ਜੀ! ਹੁਣ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੂੰ ਅਜ਼ਾਦ ਕਰਾਉਣ ਅਤੇ ਸ਼ਹੀਦੀਆਂ ਪਾਉਣ ਦਾ ਸਮਾਂ ਆ ਗਿਆ ਹੈ। ਇਸ ਲਈ ਇਸ ਲਕੀਰ ਨੂੰ ਟੱਪ ਕੇ ਉਹੀ ਸੂਰਬੀਰ ਅੱਗੇ ਆਉਣ ਜੋ ਆਪਣਾ ਸੀਸ ਗੁਰਧਾਮਾਂ ਦੀ ਪਵਿੱਤਰਤਾ ਲਈ ਅਰਪਣ ਕਰਨਾ ਚਾਹੁੰਦੇ ਹਨ। ਜਿਨ੍ਹਾਂ ਨੂੰ ਆਪਣੇ ਘਰ-ਬਾਰ ਜਾਂ ਜ਼ਿੰਦਗੀ ਪਿਆਰੀ ਹੋਵੇ ਉਹ ਇੱਥੋਂ ਹੀ ਆਪਣੇ ਘਰਾਂ ਨੂੰ ਵਾਪਸ ਪਰਤ ਜਾਣ।" ਇਹ ਕਹਿ ਕੇ ਬਾਬਾ ਜੀ ਨੇ ਜੈਕਾਰਾ ਛੱਡਿਆ ਤੇ ਵੇਖਦੇ ਹੀ ਵੇਖਦੇ ਬਾਬਾ ਜੀ ਦਾ ਸਾਰਾ ਜਥਾ ਲਕੀਰ ਟੱਪ ਕੇ ਉਨ੍ਹਾਂ ਦੇ ਨਾਲ ਸ੍ਰੀ ਅੰਮ੍ਰਿਤਸਰ ਲਈ ਚੱਲ ਪਿਆ। ਉਨ੍ਹਾਂ ਦੇ ਚੇਹਰਿਆਂ 'ਤੇ ਸ਼ਹੀਦੀ ਪਾਉਣ ਦਾ ਚਾਅ ਅਤੇ ਜ਼ੁਬਾਨ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਗੂੰਜਦੀ ਸੁਣਾਈ ਦੇ ਰਹੀ ਸੀ:

**ਜਬ ਆਵ ਕੀ ਅਉਧ ਨਿਦਾਨ ਬਨੈ**
**ਅਤ ਹੀ ਰਨ ਮੈ ਤਬ ਜੂਝ ਮਰੋਂ॥**

**ਸ਼ਹੀਦੀ:-** ਹੱਥਾਂ ਵਿਚ ਤੇਗਾ ਲਿਸ਼ਕਾਂਦੇ ਅਤੇ ਸਤਿ ਸ੍ਰੀ ਅਕਾਲ ਕੇ ਜੈਕਾਰੇ ਛੱਡਦੇ ਬਾਬਾ ਦੀਪ ਸਿੰਘ ਦਾ ਇਹ ਸ਼ਹੀਦੀ ਜਥਾ ਚੱਬੇ ਦੇ ਲਾਗੇ ਪਿੰਡ ਗੋਹਲਵੜ ਪਹੁੰਚ ਗਿਆ। ਅਹਿਮਦ ਸ਼ਾਹ ਅਬਦਾਲੀ ਦਾ ਜਰਨੈਲ ਜਹਾਨ ਖਾਂ ਪਹਿਲਾਂ ਹੀ ਆਪਣੇ ਟਿੱਡੀ ਦਲ ਨਾਲ ਇੱਥੇ ਤਿਆਰ ਖੜ੍ਹਾ ਸੀ। ਬਾਬਾ ਦੀਪ ਸਿੰਘ ਜੀ ਦੇ ਉੱਥੇ ਪਹੁੰਚਦਿਆਂ ਹੀ ਦੋਹਾਂ ਦਲਾਂ ਵਿਚਕਾਰ ਘਮਸਾਣ ਦੀ ਜੰਗ ਸ਼ੁਰੂ ਹੋ ਗਈ। ਦੋਹਾਂ ਪਾਸਿਆਂ ਤੋਂ ਤੀਰ, ਤਲਵਾਰ, ਨੇਜ਼ੇ ਅਤੇ ਖੰਡੇ ਖੜਕਣੇ ਸ਼ੁਰੂ ਹੋ ਗਏ। ਜੰਗ ਦੇ ਚਾਅ ਨਾਲ ਆਏ ਸੂਰਮੇ ਲਹੂ-ਲੁਹਾਣ ਹੋ ਕੇ ਧਰਤੀ 'ਤੇ ਡਿੱਗਣੇ ਸ਼ੁਰੂ ਹੋ ਗਏ। ਧਾਰਮਿਕ ਜਜ਼ਬੇ

ਨਾਲ ਰੰਗੇ ਅਤੇ ਗੁਰੂ-ਦਰਬਾਰ ਵਿਚ ਅਰਦਾਸਾ ਕਰ ਕੇ ਆਏ ਸਿੰਘ ਦੁਰਾਨੀ ਫੌਜਾਂ 'ਤੇ ਟੁੱਟ ਕੇ ਪੈ ਗਏ। ਬਾਬਾ ਦੀਪ ਸਿੰਘ ਜੀ, ਬਾਬਾ ਨੱਥਾ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦਾ ਜੋਸ਼ ਵੇਖਣ ਵਾਲਾ ਸੀ। ਬਾਬਾ ਦੀਪ ਸਿੰਘ ਜੀ ਨੇ ਦੁਧਾਰੇ ਖੰਡੇ ਨਾਲ ਕਈ ਦੁਰਾਨੀਆਂ ਦੇ ਸਿਰ ਲਾਹ ਕੇ ਉਨ੍ਹਾਂ ਦੀਆਂ ਫ਼ੌਜਾਂ ਵਿਚ ਹਲਚਲ ਪੈਦਾ ਕਰ ਦਿੱਤੀ। ਬਾਬਾ ਜੀ ਦੇ ਸਾਥੀ ਬਾਬਾ ਨੱਥਾ ਸਿੰਘ ਤੋਂ ਇਲਾਵਾ ਜਿਨ੍ਹਾਂ ਪ੍ਰਮੁੱਖ ਜਥੇਦਾਰਾਂ ਨੇ ਇਸ ਲੜਾਈ ਵਿਚ ਭਾਗ ਲਿਆ ਉਨ੍ਹਾਂ ਦੀ ਗਿਣਤੀ ਨੌਂ ਅਥਵਾ ਦਸ ਦੱਸੀ ਗਈ ਹੈ। ਬਾਬਾ ਸੁਧਾ ਸਿੰਘ, ਬਾਬਾ ਸੂਰ ਸਿੰਘ, ਬਾਬਾ ਹਰੀ ਸਿੰਘ, ਬਾਬਾ ਕੌਰ ਸਿੰਘ, ਬਾਬਾ ਦਿਆਲ ਸਿੰਘ, ਬਾਬਾ ਬਸੰਤ ਸਿੰਘ, ਬਾਬਾ ਵੀਰ ਸਿੰਘ, ਬਾਬਾ ਬਲਵੰਤ ਸਿੰਘ ਅਤੇ ਬਾਬਾ ਰਣ ਸਿੰਘ ਬੜੀ ਬਹਾਦਰੀ ਨਾਲ ਲੜੇ ਅਤੇ ਦੁਰਾਨੀ ਸੈਨਿਕ ਲੜਾਈ ਦੇ ਮੈਦਾਨ 'ਚੋਂ ਭੱਜਣੇ ਸ਼ੁਰੂ ਹੋ ਗਏ।

ਦੁਰਾਨੀਆਂ ਨੂੰ ਇਹ ਉਮੀਦ ਨਹੀਂ ਸੀ ਕਿ ਸਿੱਖ ਸੂਰਬੀਰ ਇਤਨੀ ਬਹਾਦਰੀ ਨਾਲ ਲੜਨਗੇ। ਅਨੇਕ ਲੜਾਈਆਂ ਦਾ ਜੇਤੂ ਜਹਾਨ ਖਾਂ ਮੈਦਾਨ ਛੱਡ ਕੇ ਭੱਜ ਜਾਣ ਦਾ ਵਿਚਾਰ ਹੀ ਬਣਾ ਰਿਹਾ ਸੀ ਕਿ ਹਾਜੀ ਅਤਾਈ ਲਾਹੌਰ ਤੋਂ ਅਤੇ ਪੱਟੀ ਦਾ ਹਾਕਮ ਕਾਸਮ ਖਾਂ ਆਪਣੀਆਂ ਤਾਜ਼ਾ ਦਮ ਫ਼ੌਜਾਂ ਲੈ ਕੇ ਉਸ ਦੀ ਮਦਦ ਲਈ ਪਹੁੰਚ ਗਏ। ਨਵੀਂ ਆਈ ਫ਼ੌਜ ਦੇ ਪਹੁੰਚਣ ਨਾਲ ਦੁਰਾਨੀਆਂ ਦੇ ਹੌਂਸਲੇ ਫਿਰ ਬੁਲੰਦ ਹੋ ਗਏ। ਲੜਾਈ ਜਾਰੀ ਸੀ ਅਤੇ ਸਿੰਘ ਸ੍ਰੀ ਅੰਮ੍ਰਿਤਸਰ ਵੱਲ ਵਧਣ ਦੀ ਕੋਸ਼ਿਸ਼ ਕਰ ਰਹੇ ਸਨ। ਗੋਹਲਵੜ ਅਤੇ ਸ੍ਰੀ ਰਾਮਸਰ ਦੇ ਨੇੜੇ ਹੋਈਆਂ ਲੜਾਈਆਂ ਵਿਚ ਅਨੇਕ ਸਿੰਘ ਸ਼ਹੀਦ ਹੋ ਚੁੱਕੇ ਸਨ। ਇਨ੍ਹਾਂ ਵਿਚ ਸ. ਸੱਜਨ ਸਿੰਘ, ਸ. ਬਹਾਦਰ ਸਿੰਘ, ਸ. ਅੱਘੜ ਸਿੰਘ, ਸ. ਸੰਤ ਸਿੰਘ, ਸ. ਹੀਰਾ ਸਿੰਘ ਅਤੇ ਸ. ਨਿਹਾਲ ਸਿੰਘ ਸ਼ਾਮਲ ਸਨ। ਜਦ ਕਿ ਦੁਰਾਨੀ ਫੌਜਾਂ ਵਿੱਚੋਂ ਸ਼ਾਹ ਜਮਾਲ, ਯਾਕੂਬ ਖਾਂ ਅਤੇ ਮੀਰ ਨਿਆਮਤ ਉੱਲਾ ਆਦਿ ਵਰਗੇ ਜਰਨੈਲ ਮਾਰੇ ਗਏ ਸਨ।

ਦੁਰਾਨੀ ਫੌਜਾਂ ਬਾਬਾ ਦੀਪ ਸਿੰਘ ਜੀ ਨੂੰ ਆਪਣਾ ਨਿਸ਼ਾਨਾ ਬਣਾ ਕੇ ਚਵ੍ਹਾਂ ਪਾਸਿਆਂ ਤੋਂ ਉਨ੍ਹਾਂ 'ਤੇ ਵਾਰ ਕਰ ਰਹੀਆਂ ਸਨ। ਉਹ ਤੀਰ ਅਤੇ ਤਲਵਾਰਾਂ ਦੀਆਂ ਸੱਟਾਂ ਕਾਰਨ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਚੁਕੇ ਸਨ। ਇਤਿਹਾਸ ਅਨੁਸਾਰ ਬਾਬਾ ਜੀ ਦੀ ਗਰਦਨ 'ਤੇ ਜ਼ਬਰਦਸਤ ਵਾਰ ਨਾਲ ਉਨ੍ਹਾਂ ਦਾ ਪਾਵਨ ਸੀਸ ਧੜ ਤੋਂ ਅਲੱਗ ਹੋ ਗਿਆ ਪਰੰਤੂ ਬਾਬਾ ਜੀ ਆਪਣੇ ਕੱਟੇ ਹੋਏ ਸੀਸ ਨੂੰ ਇਕ ਹੱਥ 'ਤੇ ਟਿਕਾ ਦੂਜੇ ਹੱਥ ਨਾਲ ਖੰਡਾ ਵਾਹੁੰਦੇ ਸ੍ਰੀ ਹਰਿਮੰਦਰ ਸਾਹਿਬ ਵੱਲ ਵਧਣੇ ਸ਼ੁਰੂ ਹੋ ਗਏ। ਸਿੱਖ ਇਤਿਹਾਸ ਵਿਚ ਇਹ ਜ਼ਬਰਦਸਤ ਰਵਾਇਤ ਪ੍ਰਚਲਿਤ ਹੈ ਕਿ ਬਾਬਾ ਦੀਪ ਸਿੰਘ ਆਪਣੇ ਕੱਟੇ ਹੋਏ ਸੀਸ ਨੂੰ ਖੱਬੇ ਹੱਥ ਦੀ ਤਲੀ 'ਤੇ ਟਿਕਾ ਕੇ ਦੁਰਾਨੀ ਸੈਨਿਕਾਂ ਨੂੰ ਮਾਰਦੇ ਅਤੇ ਆਪਣਾ ਰਾਹ ਬਣਾਉਂਦੇ ਅੰਮ੍ਰਿਤ ਸਰੋਵਰ ਦੀ ਪਰਕਰਮਾ ਦੀ ਦੱਖਣੀ ਬਾਹੀ ਵਿਚ ਉਸ ਥਾਂ 'ਤੇ ਪਹੁੰਚ ਗਏ ਜਿੱਥੇ ਹੁਣ ਉਨ੍ਹਾਂ ਦਾ ਸ਼ਹੀਦੀ ਅਸਥਾਨ ਗੁਰਦੁਆਰਾ ਬਾਬਾ ਦੀਪ ਸਿੰਘ ਬਣਿਆ ਹੋਇਆ ਹੈ। ਇਸੇ ਥਾਂ 'ਤੇ ਆਪ ਗੁਰੂ-ਚਰਨਾਂ ਵਿਚ ਬਿਰਾਜੇ ਸਨ। ਆਪ ਜੀ ਦੀ ਆਖਰੀ ਲੜਾਈ ਅਮਾਨ ਖਾਂ ਨਾਲ ਹੋਈ ਸੀ ਜੋ ਬਾਬਾ ਜੀ ਦੇ ਹੱਥੋਂ ਲੜਾਈ ਦੇ ਮੈਦਾਨ ਵਿਚ ਮਾਰਿਆ ਗਿਆ ਸੀ। ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਇਆ ਹਰ ਗੁਰਸਿੱਖ, ਬੱਚਾ, ਬੁੱਢਾ, ਨੌਜਵਾਨ ਅਤੇ ਬੀਬੀਆਂ ਇਸ ਅਸਥਾਨ ਕੋਲੋਂ ਲੰਘਦਿਆਂ ਉਸ ਥੜ੍ਹੇ 'ਤੇ ਮੱਥਾ ਟੇਕ ਕੇ ਲੰਘਦੇ ਹਨ ਜਿੱਥੇ ਬਾਬਾ ਜੀ ਦਾ ਸੀਸ ਗਿਰਿਆ ਸੀ। ਜਿਸ ਥਾਂ 'ਤੇ ਬਾਬਾ ਜੀ ਸਸਕਾਰ ਕੀਤਾ ਗਿਆ ਸੀ ਉੱਥੇ ਹੁਣ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਸੁਸ਼ੋਭਿਤ ਹੈ। ਇਹ ਸਥਾਨ ਚਾਟੀਵਿੰਡ ਦੇ ਕੋਲ ਗੁਰਦੁਆਰਾ ਸ਼ਹੀਦਾਂ ਕਰਕੇ ਵੀ ਜਾਣਿਆ ਜਾਂਦਾ ਹੈ। ਹਰ ਰੋਜ਼ ਹਜ਼ਾਰਾਂ ਸ਼ਰਧਾਲੂ ਇੱਥੇ ਆਉਂਦੇ ਅਤੇ ਉਸ ਮਹਾਨ ਸ਼ਹੀਦ ਨੂੰ ਯਾਦ ਕਰਦੇ ਹਨ ਜਿਸ ਨੇ ਗੁਰਦੁਆਰਿਆਂ ਦੀ ਪਵਿੱਤਰਤਾ ਅਤੇ ਅਜ਼ਾਦੀ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁ-ਪੱਖੀ ਸ਼ਖ਼ਸੀਅਤ ਦੇ ਪ੍ਰਭਾਵ ਵਿਚ ਢਲਿਆ ਇਹ ਮਹਾਨ ਯੋਧਾ ਭਾਈ ਮਨੀ ਸਿੰਘ ਅਤੇ ਭਾਈ ਗੁਰਦਾਸ ਜੀ ਵਾਂਗ ਆਪਣੇ ਸਮੇਂ ਦਾ ਉੱਚ-ਕੋਟੀ ਦਾ ਵਿਦਵਾਨ ਸੀ। ਉਹ ਸਿੱਖੀ ਪ੍ਰਚਾਰ ਦਾ ਅਣਥੱਕ ਮਿਸ਼ਨਰੀ ਅਤੇ ਸਿੱਖੀ ਆਚਰਨ ਦੀ ਅਦੁੱਤੀ ਮਿਸਾਲ ਸਨ। ਗੁਰਬਾਣੀ ਦੇ ਪ੍ਰਚਾਰ ਅਤੇ ਬਾਣੀ ਦੇ ਅਰਥ-ਬੋਧ ਕਾਰਨ ਦਮਦਮਾ ਸਾਹਿਬ ਸਿੱਖ ਸਾਹਿਤ ਅਤੇ ਧਾਰਮਿਕ ਗਤੀਵਿਧੀਆਂ ਦਾ ਮਹਾਨ ਕੇਂਦਰ ਬਣ ਗਿਆ। ਬਾਬਾ ਦੀਪ ਸਿੰਘ ਜੀ ਦੀ ਸ਼ਖ਼ਸੀਅਤ ਦਾ ਕੁਝ ਅਜਿਹਾ ਪ੍ਰਭਾਵ ਸੀ ਕਿ ਉਨ੍ਹਾਂ ਦੇ ਜਥੇ ਹੱਥੋਂ ਅੰਮ੍ਰਿਤ-ਪਾਨ ਕਰਨਾ ਬੜੇ ਫ਼ਖ਼ਰ

ਦੀ ਗੱਲ ਸਮਝੀ ਜਾਂਦੀ ਸੀ। ਤਰੁਨਾ ਦਲ ਅਤੇ ਬੁੱਢਾ ਦਲ ਦੇ ਜਥੇਦਾਰ ਅਕਸਰ ਉਨ੍ਹਾਂ ਦੀ ਸਲਾਹ ਲੈ ਕੇ ਕੰਮ ਕਰਿਆ ਕਰਦੇ ਸਨ।

ਆਪ ਉਨ੍ਹਾਂ ਖੁਸ਼ਕਿਸਮਤ ਜੀਉੜਿਆਂ ਵਿੱਚੋਂ ਸਨ ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਅੰਮ੍ਰਿਤ ਛਕਿਆ ਅਤੇ ਉਨ੍ਹਾਂ ਦਾ ਸਮਾਂ ਵੇਖਿਆ ਸੀ। ਆਪ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਫੌਜਾਂ ਨਾਲ ਮਿਲ ਕੇ ਸਿੱਖ ਰਾਜ ਦੀ ਸਥਾਪਤੀ ਲਈ ਕੀਤੇ ਮੁੱਢਲੇ ਦੌਰ ਦੇ ਯਤਨਾਂ ਵਿਚ ਵੱਧ-ਚੜ੍ਹ ਕੇ ਹਿੱਸਾ ਪਾਇਆ ਸੀ। ਆਪ ਨੇ ਸਿੱਖੀ ਸਰੂਪ ਦੀ ਵੱਖਰੀ ਅਤੇ ਨਵੇਕਲੀ ਹੋਂਦ ਨੂੰ ਕਾਇਮ ਰੱਖਣ ਲਈ ਸਿੱਖਾਂ ਨੂੰ ਬੰਦ ਬੰਦ ਕਟਵਾਂਦੇ, ਚਰਖੜੀਆਂ ਤੇ ਚੜ੍ਹਦੇ ਅਤੇ ਖੋਪਰੀਆਂ ਉਤਰਵਾਉਂਦੇ ਵੇਖਿਆ ਸੀ। ਫਿਰ ਉਨ੍ਹਾਂ ਨੇ ਸਿੱਖਾਂ ਨੂੰ ਮੁਗ਼ਲਾਂ ਅਤੇ ਦੁਰਾਨੀਆਂ ਵਿਰੁੱਧ ਦੇਸ਼ ਦੀ ਅਜ਼ਾਦੀ ਲਈ ਢਾਲ ਬੰਨ੍ਹ ਕੇ ਖਲੋਤਿਆਂ ਵੀ ਵੇਖਿਆ ਸੀ। ਆਪ ਪੰਜਾਬ ਵਿਚ ਵਾਪਰਨ ਵਾਲੀਆਂ ਇਨ੍ਹਾਂ ਘਟਨਾਵਾਂ ਦੇ ਮੂਕ-ਦਰਸ਼ਕ ਨਹੀਂ, ਸਗੋਂ ਇਕ ਗਤੀਸ਼ੀਲ ਤੇ ਵੀਰ ਨਾਇਕ ਵਜੋਂ ਐਸੇ ਪ੍ਰਮੁੱਖ ਪਾਤਰ ਸਨ ਜਿਨ੍ਹਾਂ ਨੇ ਬਿਖੜੇ ਸਮੇਂ ਵਿਚ ਸਿੱਖ ਜਥੇਬੰਦੀ ਦੀ ਅਗਵਾਈ ਕੀਤੀ। ਆਪ ਨੇ ਆਪਣੇ ਪਿੱਛੇ ਅਣਖ, ਅਜ਼ਾਦੀ ਅਤੇ ਕੁਰਬਾਨੀ ਦਾ ਅਜਿਹਾ ਵਿਰਸਾ ਛੱਡਿਆ ਹੈ ਕਿ ਸਿੱਖ ਕੌਮ ਉਨ੍ਹਾਂ ਤੋਂ ਪ੍ਰੇਰਿਤ ਹੋ ਕੇ ਹਰ ਸਦੀ ਵਿਚ ਉਨ੍ਹਾਂ ਦੁਆਰਾ ਛੱਡੀਆਂ ਪੈੜਾਂ 'ਤੇ ਤੁਰਨ ਅਤੇ ਅੱਗੇ ਵਧਣ ਦਾ ਯਤਨ ਕਰਦੀ ਰਹੀ ਹੈ। ਆਪ ਜੀ ਦਾ ਜੀਵਨ, ਕਿਰਦਾਰ ਅਤੇ ਕੁਰਬਾਨੀ ਅਜਿਹੇ ਸੋਮੇ ਹਨ ਜਿੱਥੋਂ ਪ੍ਰੇਰਨਾ ਲੈ ਕੇ ਕੌਮ ਗੌਰਵ ਮਹਿਸੂਸ ਕਰਦੀ ਹੈ।



## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ ਸਮੇਂ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

*ਜਲੌ ਦਾ ਸਮਾਂ: ਸਵੇਰੇ ੯:੦੦ ਤੋਂ ੧੨:੦੦ ਵਜੇ ਦੁਪਹਿਰ ਤੀਕ।*

# 'ਪੀਰ ਮੁਰੀਦਾ ਪਿਰਹੜੀ' ਦੀ ਅਨੋਖੀ ਗੌਰਵ ਗਾਥਾ ਸ੍ਰੀ ਮੁਕਤਸਰ ਦੀ ਜੰਗ

*-ਡਾ. ਜਗਜੀਵਨ ਸਿੰਘ**

ਸੰਨ ੧੬੯੯ ਈ. ਦੀ ਵੈਸਾਖੀ ਵਾਲੇ ਦਿਨ ਹੋਈ ਖ਼ਾਲਸੇ ਦੀ ਸਿਰਜਣਾ ਦੀ ਵੱਡੀ ਇਤਿਹਾਸਕ ਅਤੇ ਇਨਕਲਾਬੀ ਘਟਨਾ ਤੋਂ ਬਾਅਦ, ਇਸ 'ਤੀਰਸ ਪੰਥ' ਖ਼ਾਲਸੇ ਦਾ ਨਿਆਰਾ ਤੇਜ-ਪ੍ਰਤਾਪ ਅਤੇ ਉਜਾਲਾ (ਸੱਚ ਦਾ ਚਾਨਣ) ਜਿਉਂ-ਜਿਉਂ ਵੱਧ ਪ੍ਰਕਾਸ਼ਮਾਨ ਹੁੰਦਾ ਗਿਆ ਤਿਉਂ-ਤਿਉਂ ਬਾਈਧਾਰ ਦੇ ਪਹਾੜੀ ਰਾਜਿਆਂ ਅਤੇ ਮੁਗ਼ਲ ਹਾਕਮਾਂ ਦਾ ਦਸਮ ਪਾਤਸ਼ਾਹ ਪ੍ਰਤੀ ਈਰਖ਼ਾਲੂ ਰਵੱਈਆ, ਵਿਰੋਧ ਅਤੇ ਘੇਰਾ ਹੋਰ ਵੱਧ ਤਿੱਖਾ, ਹਮਲਾਵਰ ਅਤੇ ਤੰਗ ਹੁੰਦਾ ਗਿਆ। ਫਲਸਰੂਪ ਸੰਨ ੧੭੦੧ ਈਸਵੀ ਦੇ ਅੰਤ ਤੋਂ ਲੈ ਕੇ ਸੰਨ ੧੭੦੪ ਈ. ਦੇ ਮਾਰਚ ਮਹੀਨੇ ਤਕ ਦੁਸ਼ਟ ਮੁਗ਼ਲਾਂ ਅਤੇ ਪਹਾੜੀ ਰਾਜਿਆਂ ਦੇ ਵੱਡੇ-ਵੱਡੇ ਭਾੜੇ ਦੇ ਲਸ਼ਕਰਾਂ ਨੇ ਇੱਕਾ-ਦੁੱਕਾ ਛੋਟੀਆਂ-ਮੋਟੀਆਂ ਮੁੱਠਭੇੜਾਂ ਤੋਂ ਇਲਾਵਾ ਥੋੜ੍ਹੇ-ਥੋੜ੍ਹੇ ਅਰਸੇ ਬਾਅਦ ਸਤਿਗੁਰਾਂ ਦੀ ਸਿਰਲੱਥ ਸੂਰਮਿਆਂ ਦੀ ਅਨੋਖੀ ਪਿਆਰ-ਦੀਵਾਨੀ ਮੁੱਠੀ ਭਰ ਫ਼ੌਜ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਚਾਰ ਵੱਡੀਆਂ ਲੜਾਈਆਂ ਲੜੀਆਂ। ਇਨ੍ਹਾਂ ਜੰਗਾਂ ਦੀ ਵਿਸ਼ੇਸ਼ਤਾਈ ਇਹ ਰਹੀ ਕਿ ਚੜ੍ਹ ਕੇ ਆਏ ਮੁਗ਼ਲ ਅਤੇ ਪਹਾੜੀ ਫ਼ੌਜਾਂ ਦੇ ਟਿੱਡੀ ਦਲਾਂ ਨੂੰ ਆਪਣੀ ਵੱਡੀ ਗਿਣਤੀ ਦੇ ਬਾਵਜੂਦ, ਹਰ ਜੰਗ ਵਿਚ ਮੂੰਹ ਦੀ ਖਾਣੀ ਪਈ।

ਮੁਗ਼ਲਾਂ ਅਤੇ ਪਹਾੜੀ ਰਾਜਿਆਂ ਦੀ ਸੈਨਾ ਜਦੋਂ ਯੁੱਧ ਦੇ ਮੈਦਾਨ ਵਿਚ ਸਤਿਗੁਰਾਂ ਹੱਥੋਂ ਹਾਰ ਜਾਂਦੀ ਤਾਂ ਕੋਈ ਪੇਸ਼ ਚੱਲਦੀ ਨਾ ਵੇਖ ਆਖ਼ਰਕਾਰ ਤਿਲਮਿਲਾ ਕੇ ਉਹ ਅਕਸਰ ਕਈ-ਕਈ ਦਿਨਾਂ ਤਕ ਸ੍ਰੀ ਅਨੰਦਪੁਰ ਸਾਹਿਬ ਨਗਰ ਨੂੰ ਘੇਰ ਕੇ ਬੈਠੀ ਰਹਿੰਦੀ। ਅਜਿਹਾ ਕਰਨ ਪਿੱਛੇ ਉਨ੍ਹਾਂ ਦਾ ਮੰਤਵ ਇਹ ਹੁੰਦਾ ਕਿ ਖ਼ਾਲਸਾਈ ਫ਼ੌਜ ਨੂੰ ਬਾਹਰੋਂ ਕੋਈ ਜੰਗੀ ਮਦਦ ਖਾਸ ਕਰ ਕੇ ਰਸਦ-ਪਾਣੀ ਨਾ ਪਹੁੰਚੇ। ਸਿੱਟੇ ਵਜੋਂ ਭੁੱਖ ਅਤੇ ਪਿਆਸ ਦੇ ਮਾਰੇ ਸਿੰਘਾਂ ਦੇ ਹੌਂਸਲੇ ਪਸਤ ਹੋ ਜਾਣ ਅਤੇ ਉਹ ਆਪਣੇ ਗੁਰੂ ਦਾ ਸਾਥ ਅਰਥਾਤ ਸ੍ਰੀ ਅਨੰਦਪੁਰ ਸਾਹਿਬ ਛੱਡ ਕੇ ਭੱਜ ਜਾਣ। ਤੁਰਕਾਂ ਅਤੇ ਪਹਾੜੀ ਰਾਜਿਆਂ ਦੀ ਇਸ ਘਟੀਆ ਰਣਨੀਤੀ ਨੇ ਭਾਵੇਂ ਪਹਿਲਾਂ ਵੀ ਕੁਝ ਇਕ ਜੰਗਾਂ ਦੌਰਾਨ ਗੁਰੂ ਦੇ ਪਿਆਰੇ ਸਿੰਘ ਸੂਰਮਿਆਂ ਦੇ ਸਮਰਪਣ ਭਾਵ, ਜ਼ਬਤ, ਸਬਰ, ਸੰਤੋਖ ਅਤੇ ਸਿਦਕ ਦਾ ਕਰੜਾ ਇਮਤਿਹਾਨ ਲਿਆ ਸੀ ਪਰ ਸ੍ਰੀ ਅਨੰਦਪੁਰ ਸਾਹਿਬ ਦੀ ਸਭ ਤੋਂ ਵੱਧ ਲੰਮੇਰੀ, ਅਕਾ ਅਤੇ ਥਕਾ ਕੇ ਰੱਖ ਦੇਣ ਵਾਲੀ ਜੰਗ, ਜੋ ਅੰਦਾਜ਼ਨ ਸੰਨ ੧੭੦੪ ਈ. ਦੇ ਮਈ (ਜੇਠ) ਮਹੀਨੇ ਤੋਂ ਅਰੰਭ ਹੋ, ਉਪਰੰਤ ਰੁਕ-ਰੁਕ ਕੇ ਚੱਲਦੀ ਹੋਈ, ੨੦ ਦਸੰਬਰ, ੧੭੦੪ ਈ. (੦੬ ਪੋਹ, ਸੰਮਤ ੧੭੬੧ ਬਿਕ੍ਰਮੀ)[੧] ਅਰਥਾਤ ਸਤਿਗੁਰਾਂ ਦੇ ਸ੍ਰੀ ਅਨੰਦਪੁਰ ਸਾਹਿਬ ਛੱਡਣ ਤਕ ਨਿਰੰਤਰ ਜਾਰੀ ਰਹੀ, ਉਨ੍ਹਾਂ ਦੇ ਸਮਰਪਣ ਭਾਵ, ਪਿਆਰ ਅਤੇ ਸਿੱਖੀ ਸਿਦਕ ਨੂੰ ਪਰਖਣ ਵਾਲੀ ਸਭ ਤੋਂ ਵੱਧ ਕਰੜੀ ਪ੍ਰੀਖਿਆ ਸੀ।

ਇਸ ਜੰਗ ਦੇ ਅਰੰਭ ਸਮੇਂ ਸਤਿਗੁਰਾਂ ਦੀ ਹਜ਼ੂਰੀ ਵਿਚ ਹੱਕ-ਸੱਚ ਅਤੇ ਧਰਮ ਲਈ ਆਪਾ ਵਾਰਨ ਵਾਲੇ ਲੱਗਭਗ ੫੦੦੦ ਸਿੰਘ ਸੂਰਮਿਆਂ ਦੀ ਫ਼ੌਜ ਮੌਜੂਦ ਸੀ ਜਦੋਂ ਕਿ ਦੂਜੇ ਪਾਸੇ ਸ੍ਰੀ ਅਨੰਦਪੁਰ ਸਾਹਿਬ ਦੁਆਲੇ ਘੇਰਾ ਘੱਤਣ ਲਈ ਸਮੇਂ ਦੇ ਜ਼ਾਲਮ ਹੁਕਮਰਾਨਾਂ ਦੀ ਹਮਲਾਵਰ ਹੋ ਕੇ ਆਈ ਭਾੜੇ ਦੀ ਮੁਗ਼ਲ ਅਤੇ ਪਹਾੜੀ ਫ਼ੌਜ ਦੀ ਕੁੱਲ ਨਫ਼ਰੀ ਅੰਦਾਜ਼ਨ ਸੱਤ-ਅੱਠ ਲੱਖ ਦੇ ਕਰੀਬ ਸੀ।[੨] ਗਿਣਤੀ ਦੇ ਅਸਾਵੇਂਪਣ ਪੱਖੋਂ ਦੁਨੀਆਂ ਦੇ ਇਤਿਹਾਸ ਦੀ ਇਹ ਇਕ ਬੇਮਿਸਾਲ ਜੰਗ ਸੀ ਜਿਸ ਵਿਚ ਸਿੰਘਾਂ ਦੇ ਸਿਦਕ ਅਤੇ ਜੁਝਾਰੂਪਣ ਦੀ ਅਜੀਬ ਪਰਖ ਹੋਈ। ਇੱਕ ਮਹੀਨੇ ਦਾ

*ਐਸੋਸੀਏਟ ਪ੍ਰੋਫੈਸਰ, ਪੋਸਟ ਗ੍ਰੈਜੂਏਟ ਪੰਜਾਬੀ ਵਿਭਾਗ, ਮਾਤਾ ਗੁਜਰੀ ਕਾਲਜ, ਫ਼ਤਿਹਗੜ੍ਹ ਸਾਹਿਬ।*

ਯੁੱਧ ਜਦੋਂ ਕੋਈ ਫੈਸਲਾ ਨਾ ਕਰ ਸਕਿਆ ਤਾਂ ਖ਼ਾਲਸੇ ਨੂੰ ਅਕਾਉਣ ਅਤੇ ਥਕਾਉਣ ਦੀ ਰਣਨੀਤੀ ਤਹਿਤ ਦੁਸ਼ਮਣ ਨੇ ਦਮ ਲੈ ਕੇ ਲੜਨਾ ਸ਼ੁਰੂ ਕਰ ਦਿੱਤਾ। ਕਈ-ਕਈ ਦਿਨ ਜੰਗ ਤੋਂ ਬਿਨਾਂ ਬੀਤਣ ਲੱਗੇ ਪਰ ਸ੍ਰੀ ਅਨੰਦਪੁਰ ਸਾਹਿਬ ਦੀ ਨਾਕਾਬੰਦੀ ਦਿਨੋਂ-ਦਿਨ ਵਧੇਰੇ ਮਜ਼ਬੂਤ ਹੁੰਦੀ ਗਈ। ਅਨਾਜ ਦੇ ਜ਼ਖੀਰੇ ਖ਼ਤਮ ਹੋਣ ਲੱਗੇ। ਪਸ਼ੂਆਂ ਲਈ ਚਾਰਾ ਮੁੱਕਣ ਲੱਗਾ। ਘੋੜੇ-ਹਾਥੀ ਭੁੱਖ ਨਾਲ ਮਰਨ ਲੱਗੇ।

ਸਿੰਘ ਸੂਰਮੇ ਰਾਤ ਸਮੇਂ ਦੁਸ਼ਮਣ ਫੌਜਾਂ 'ਤੇ ਅਚਾਨਕ ਹਮਲਾ ਕਰ ਕੇ ਅੰਨ ਅਤੇ ਚਾਰਾ ਕਾਫ਼ੀ ਮਿਕਦਾਰ ਵਿਚ ਖੋਹ ਲਿਆਉਂਦੇ, ਪਰ ਇਸ ਕਾਰਵਾਈ ਵਿਚ ਵੱਡਾ ਜਾਨੀ ਨੁਕਸਾਨ ਵੀ ਹੋ ਰਿਹਾ ਸੀ। ਲਗਾਤਾਰ ਸ਼ਹੀਦੀਆਂ ਕਾਰਨ ਸਿੰਘ ਸੂਰਮਿਆਂ ਦੀ ਗਿਣਤੀ ਦਿਨੋਂ-ਦਿਨ ਘੱਟ ਰਹੀ ਸੀ। ਅੱਸੂ ਮਹੀਨੇ ਦੇ ਅਖ਼ੀਰ ਤਕ ਸ੍ਰੀ ਅਨੰਦਪੁਰ ਸਾਹਿਬ ਅੰਦਰ ਲੱਗਭਗ ੨੦੦੦ ਸਿੰਘ ਸੂਰਮੇ ਹੀ ਬਚੇ ਸਨ। ਜਦੋਂ ਕੁਝ ਸਿੰਘ ਭੁੱਖ-ਤ੍ਰੇਹ ਅਤੇ ਲਗਾਤਾਰ ਜੰਗ ਕਰਨ ਕਰਕੇ ਡਾਢੇ ਨਿਢਾਲ ਅਤੇ ਕਮਜ਼ੋਰ ਪੈ ਗਏ ਤਾਂ ਉਨ੍ਹਾਂ ਦੇ ਮਜ਼ਬੂਤ ਮਨ ਅਤੇ ਇਰਾਦੇ ਵੀ ਵਕਤੀ ਤੌਰ 'ਤੇ ਡੋਲ ਗਏ, ਡਗਮਗਾ ਗਏ। ਕਮਜ਼ੋਰ ਮਨਾਂ ਅੰਦਰ ਸ੍ਰੀ ਅਨੰਦਪੁਰ ਸਾਹਿਬ ਅਰਥਾਤ ਸਤਿਗੁਰਾਂ ਨੂੰ ਛੱਡਣ ਦਾ ਖ਼ਿਆਲ ਭਾਰੂ ਹੋ ਗਿਆ ਪਰ ਇਸ ਨੂੰ ਇਕਦਮ ਉਨ੍ਹਾਂ ਦੀ ਰੂਹ ਦਾ ਹੁੰਗਾਰਾ ਨਾ ਮਿਲਿਆ। ਕੁਝ ਦਿਨਾਂ ਤਕ ਸਾਰੇ ਦੁਬਿਧਾ ਵਿਚ ਪਏ ਰਹੇ। ਉਪਰੰਤ ਕੋਈ ਪੇਸ਼ ਚੱਲਦੀ ਨਾ ਵੇਖ ਆਖ਼ਰਕਾਰ ਇਕੱਠੇ ਹੋ ਕੇ ਸਤਿਗੁਰਾਂ ਸਨਮੁਖ ਆਏ ਅਤੇ ਗਲ ਵਿਚ ਪੱਲਾ ਪਾ ਕੇ, ਸਿਰ ਨਿਵਾ ਕੇ ਖਲ੍ਹੋ ਗਏ। ਕਿਸੇ ਵਿਚ ਕੁਝ ਬੋਲਣ ਦੀ ਹਿੰਮਤ ਨਹੀਂ ਸੀ। ਜਾਣੀਜਾਣ ਸਤਿਗੁਰਾਂ ਕੁਝ ਪਲ ਉਡੀਕਣ ਪਿੱਛੋਂ ਇਸ ਪ੍ਰਕਾਰ ਇਕੱਠੇ ਹੋ ਕੇ ਆਉਣ ਦਾ ਕਾਰਨ ਪੁੱਛਿਆ ਤਾਂ ਮੋਹਰੀ ਸਿੰਘ (ਭਾਈ ਮਹਾਂ ਸਿੰਘ) ਨੇ ਤਰਲਾ ਲੈਂਦਿਆਂ ਜੋਦੜੀ ਕੀਤੀ, "ਸੱਚੇ ਪਾਤਸ਼ਾਹ ਜੀ, ਅਸਾਂ ਘਰਾਂ ਨੂੰ ਜਾਣਾ ਹੈ, ਸਾਥੋਂ ਹੁਣ ਹੋਰ ਲੜ ਨਹੀਂ ਹੁੰਦਾ!" ਤਾਂ ਕਲਗੀਆਂ ਵਾਲੇ ਪਾਤਸ਼ਾਹ ਨੇ ਬਚਨ ਕੀਤਾ, "ਬੇਸ਼ਕ ਚਲੇ ਜਾਓ, ਪਰ ਜਾਂਦੇ ਜਾਂਦੇ ਗੁਰੂ-ਮੁਰੀਦ ਦਾ ਪਿਆਰ ਤੋੜਨ ਦੀ ਯਾਦ ਜਾਂ ਨਿਸ਼ਾਨੀ ਵਜੋਂ ਇੱਕ 'ਬੇ-ਦਾਵਾ' ਸਾਨੂੰ ਲਿਖ ਕੇ ਦੇ ਜਾਵੋ।" ਪਿਆਰ ਦੇ ਅਟੁੱਟ ਬੰਧਨ ਦੀ ਉਚੇਰੀ ਸਮਝ ਅਤੇ ਇਸ ਵਿਚਲੇ ਦਾਅਵੇ, ਅਧਿਕਾਰ, ਅਪਣੱਤ ਅਤੇ ਹੱਕ ਦੇ ਭਾਵਾਂ ਨਾਲ ਲਬਰੇਜ਼ ਸਤਿਗੁਰਾਂ ਦੇ ਇਹ ਅਤਿ ਗਹਿਰੇ ਅਤੇ ਭਾਵਪੂਰਤ ਭਾਵੁਕ ਬੋਲ ਜਿਵੇਂ ਹੀ ਮਹਾਂ ਸਿੰਘ ਦੇ ਕੰਨੀਂ ਪਏ, ਉਸ ਦਾ ਸਾਰਾ ਸਰੀਰ ਪ੍ਰਚੰਡ ਪਿਆਰ ਵਿਲਕਣੀ ਨਾਲ ਕੰਬ ਉਠਿਆ, ਥਰਥਰਾ ਉੱਠਿਆ, ਵੈਰਾਗ ਵਿਚ ਆਈ ਰੂਹ ਕੁਰਲਾ ਉਠੀ। ਅਤਿ ਘਬਰਾਏ ਹੋਏ ਨੇ ਨੀਰ ਭਰੀਆਂ ਅੱਖਾਂ ਨਾਲ ਰੋਂਦਿਆਂ, ਗਿੜਗਿੜਾਉਂਦਿਆਂ ਪੁੱਛਿਆ, "ਬੇ-ਦਾਵਾ! ਸੱਚੇ ਪਾਤਸ਼ਾਹ ਕੀ ਪਏ ਆਖਦੇ ਹੋ।" ਘਿੱਗੀ ਬੱਝੀ ਵੇਖ, ਹਜ਼ੂਰ ਪਾਤਸ਼ਾਹ ਨੇ ਪਿਤਾ ਵਾਂਗ ਭਾਈ ਮਹਾਂ ਸਿੰਘ ਦੀ ਪਿੱਠ 'ਤੇ ਹੱਥ ਫੇਰਿਆ। ਉਪਰੰਤ ਪੂਰੇ ਅਪਣੱਤ ਅਤੇ ਅਧਿਕਾਰ ਭਾਵ ਨਾਲ ਬਚਨ ਕੀਤਾ, "ਪਿਆਰੇ ਖ਼ਾਲਸਾ ਜੀ! ਸਾਡਾ ਕਹਿਣਾ ਹੈ ਕਿ ਤੁਸੀਂ ਸਾਰੇ ਜੀ ਸਦਕੇ ਚਲੇ ਜਾਓ, ਪਰ ਜਾਣ ਤੋਂ ਪਹਿਲਾਂ ਗੁਰੂ-ਸ਼ਿਸ਼ ਦੇ ਮੁਕੱਦਸ ਪਿਆਰ-ਸੰਬੰਧ ਨੂੰ ਤੋੜਨ ਅਰਥਾਤ ਪਿਆਰ/ਰਿਸ਼ਤੇ ਦੇ ਦਾਅਵੇ ਨੂੰ ਛੱਡਣ ਦੇ ਨਿਸ਼ਾਨ, ਚਿੰਨ੍ਹ ਜਾਂ ਸਬੂਤ ਵਜੋਂ ਮੈਨੂੰ ਇਕ ਕਾਗਜ਼ ਉੱਤੇ ਇਹ ਸ਼ਬਦ ਲਿਖ ਕੇ, ਦਸਤਖ਼ਤ ਕਰ ਕੇ ਦੇ ਜਾਵੋ ਕਿ "ਅੱਜ ਤੋਂ ਤੁਸੀਂ ਸਾਡੇ ਗੁਰੂ ਨਹੀਂ ਅਤੇ ਅਸੀਂ ਤੁਹਾਡੇ ਸਿੱਖ ਨਹੀਂ।"

ਸਤਿਗੁਰਾਂ ਦੇ ਉਪਰੋਕਤ ਡਾਢੇ ਵੈਰਾਗਮਈ ਅਤੇ ਰਮਜ਼ਮਈ ਬਚਨ ਸੁਣ ਭਾਈ ਮਹਾਂ ਸਿੰਘ ਅਤੇ ਉਸ ਦੇ ਬਾਕੀ ੩੯ ਸਾਥੀ ਗਹਿਰੀ ਦਿਲਗੀਰੀ ਅਤੇ ਬੇਗਾਨਗੀ ਦੀ ਅਵਸਥਾ ਵਿਚ ਕੁਝ ਸਮਾਂ ਸੋਚਾਂ ਵਿਚ ਡੁੱਬੇ ਰਹੇ, ਉਪਰੰਤ ਪਤਾ ਨਹੀਂ ਅਕਾਲ ਪੁਰਖ ਪਰਮਾਤਮਾ ਦੇ ਕਿਹੜੇ ਇਲਾਹੀ ਹੁਕਮ ਵਿਚ ਇੱਕ (ਭਾਈ ਮਹਾਂ ਸਿੰਘ) ਨੇ ਜਿਗਰਾ ਕਰ ਕੇ ਕਾਗਜ਼ ਉੱਪਰ ਇਹ ਲਫ਼ਜ਼ ਲਿਖੇ, ਫਿਰ ਸਾਰਿਆਂ ਨੇ ਵਾਰੋ-ਵਾਰੀ ਭਰੇ ਮਨਾਂ ਅਤੇ ਕੰਬਦੇ ਹੱਥਾਂ ਨਾਲ ਇਸ ਉੱਪਰ ਆਪਣੇ ਦਸਤਖ਼ਤ ਕੀਤੇ ਅਤੇ ਹਜ਼ੂਰ ਨੂੰ ਦੇ ਕੇ ਚੁੱਪ-ਚਾਪ ਸ੍ਰੀ ਅਨੰਦਪੁਰ ਸਾਹਿਬ ਤੋਂ ਵਿਦਾ ਹੋ ਗਏ। ੪੦ ਬਹੁਤ ਹੀ ਪਿਆਰੇ ਮੁਰੀਦਾਂ (ਸਿੰਘਾਂ) ਦੁਆਰਾ ਬੇ-ਦਾਵਾ ਦੇ ਕੇ ਤੁਰ ਜਾਣ ਦੀ ਘਟਨਾ, ਮੁਰੀਦ-ਪਿਆਰ ਵਿਚ ਗੁੱਧੇ, ਅਤਿ ਸੁਹਿਰਦ ਅਤੇ ਸੰਵੇਦਨਸ਼ੀਲ ਸਤਿਗੁਰਾਂ ਲਈ, ਨਿਰਸੰਦੇਹ ਇਕ ਅਸਹਿ ਸਦਮੇ ਵਾਂਗ ਸੀ ਪਰ ਬਹੁਤ ਹੀ ਵੱਡੇ ਜਿਗਰੇ ਵਾਲੇ ਬਖ਼ਸ਼ਣਹਾਰ ਪਾਤਸ਼ਾਹ ਨੇ ਇਸ ਨੂੰ ਰੱਬੀ ਰਜ਼ਾ ਜਾਣਦਿਆਂ ਚੁੱਪ-ਚਾਪ ਆਪਣੇ ਸੀਨੇ 'ਤੇ ਜਰ ਲਿਆ।

ਦੂਜੇ ਪਾਸੇ ਗੁਰੂ ਦੇ ਮੁਰੀਦਾਂ ਲਈ ਇਹ ਘਟਨਾ ਮੁਕਾਬਲਤਨ ਬਹੁਤ ਜ਼ਿਆਦਾ ਨਾਖੁਸ਼ਗਵਾਰ ਅਤੇ

ਕਸ਼ਟਦਾਇਕ ਸੀ। ਸਤਿਗੁਰਾਂ ਦੇ ਵਿਛੋੜੇ ਨੇ ਉਨ੍ਹਾਂ ਦੇ ਹਿਰਦਿਆਂ ਨੂੰ ਧੁਰ ਅੰਦਰੋਂ ਜ਼ਖ਼ਮੀ ਕਰ ਦਿੱਤਾ ਸੀ। ਉਦਾਸੀ ਅਤੇ ਦਿਲਗੀਰੀ ਦੇ ਭਾਵ ਮਨਾਂ 'ਤੇ ਭਾਰੀ ਸਨ। ਉੱਪਰੋਂ ਗੁਰਾਂ ਦੇ ਵਿਛੋੜੇ ਦੇ ਤਿੱਖੇ ਤੀਰਾਂ ਨਾਲ ਵਿੰਨ੍ਹੇ ਇਹ ਸਿੰਘ ਜਦੋਂ ਆਪੋ-ਆਪਣੇ ਘਰੀਂ ਪਹੁੰਚੇ ਤਾਂ ਸਾਰਾ ਘਟਨਾਕ੍ਰਮ ਪਤਾ ਲੱਗਣ 'ਤੇ ਘਰ ਦੇ ਕਿਸੇ ਜੀਅ ਨੇ ਵੀ ਉਨ੍ਹਾਂ ਦੀ ਕੀਤੀ ਨੂੰ ਚੰਗਾ ਨਾ ਜਾਣਿਆ। ਸਭਨਾਂ ਇਹੋ ਆਖਿਆ ਕਿ ਤੁਸਾਂ ਚੰਗਾ ਨਹੀਂ ਕੀਤਾ। ਘਰਦਿਆਂ ਵਿਸ਼ੇਸ਼ ਕਰਕੇ ਇਸਤਰੀਆਂ ਵੱਲੋਂ ਦਿੱਤੇ ਮਿਹਣਿਆਂ ਨੇ ਉਨ੍ਹਾਂ ਦੇ ਮਨਾਂ ਅੰਦਰ ਕਮਜ਼ੋਰ ਹੋਣ ਤੋਂ ਇਲਾਵਾ ਅਪਰਾਧ-ਭਾਵ, ਸਵੈ-ਗਿਲਾਨੀ ਅਤੇ ਪਛਤਾਵੇ ਦਾ ਐਸਾ ਤਿੱਖਾ ਖੌਰੂ ਪਾਇਆ ਕਿ ਉਨ੍ਹਾਂ ਦੇ ਪਹਿਲਾਂ ਤੋਂ ਹੀ ਉਦਾਸ ਅਤੇ ਦਿਲਗੀਰ ਮਨ ਕੁਰਲਾ ਉੱਠੇ, ਤੜਫ਼ ਉੱਠੇ। ਸਾਰੇ ਭੁੱਬਾਂ ਮਾਰ-ਮਾਰ ਕੇ ਰੋਏ।

ਜਿਵੇਂ-ਜਿਵੇਂ ਸ੍ਰੀ ਅਨੰਦਪੁਰ ਸਾਹਿਬ ਦੇ ਉਜਾੜੇ, ਪਰਵਾਰ ਵਿਛੋੜੇ, ਚਾਰੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ, ਮਾਛੀਵਾੜੇ ਦੇ ਜੰਗਲਾਂ ਵਿਚ ਕਲਗੀਆਂ ਵਾਲੇ ਪਾਤਸ਼ਾਹ ਦੀ ਵੈਰਾਗਮਈ ਅਵਸਥਾ ਆਦਿ ਦੇ ਦੁੱਖਦਾਈ ਸਮਾਚਾਰ ਇਨ੍ਹਾਂ ਸਿੰਘਾਂ ਦੇ ਕੰਨੀਂ ਪਏ ਤਿਵੇਂ-ਤਿਵੇਂ ਵਿਛੋੜੇ ਅਤੇ ਪਸ਼ਚਾਤਾਪ ਦਾ ਭਾਵ ਹੋਰ ਪ੍ਰਚੰਡ ਹੁੰਦਾ ਗਿਆ। ਸਮੇਂ ਦੇ ਵੇਗ ਨਾਲ ਸਹਿਜੇ-ਸਹਿਜੇ ਵਿਛੋੜੇ ਦੀ ਪ੍ਰਚੰਡ ਅਗਨ ਨੇ ਜਿੱਥੇ ਇੱਕ ਪਾਸੇ ਸਤਿਗੁਰਾਂ ਪ੍ਰਤੀ ਉਨ੍ਹਾਂ ਦੇ ਪਿਆਰ ਅਤੇ ਵੈਰਾਗ ਨੂੰ ਡਾਢਾ ਨਿਖਾਰ ਦਿੱਤਾ ਉੱਥੇ ਬੇ-ਮੁੱਖ ਹੋਣ ਦੇ ਗੁਨਾਹ ਦੇ ਸ਼ਿੱਦਤੀ ਅਹਿਸਾਸ ਅਤੇ ਪਛਤਾਵੇ ਦੇ ਨਿਰਮਲ ਹੰਝੂਆਂ ਨਾਲ ਮੁੜ ਤਰੋ-ਤਾਜ਼ਾ ਅਤੇ ਉੱਜਵਲ ਹੋਏ ਉਨ੍ਹਾਂ ਦੇ ਹਿਰਦਿਆਂ ਅੰਦਰ ਸਤਿਗੁਰਾਂ ਨੂੰ ਮਿਲਣ ਦੀ ਤਾਂਘ ਵੀ ਜ਼ੋਰ ਫੜਨ ਲੱਗੀ।

ਸਿੱਖਾਂ ਦੀ ਅੰਤਰ-ਆਤਮਾ ਵਿਚ ਵਾਪਰੇ ਵਿਗਾਸ ਅਤੇ ਇਨਕਲਾਬ ਵਾਲੇ ਏਸ ਬੇਹੱਦ ਸਿਰਜਣਾਤਮਕ ਮਾਹੌਲ ਵਿਚ ਸਤਿਗੁਰਾਂ ਦੇ ਪਿਆਰ ਵਿਚ ਰੰਗੀ ਮਾਈ ਭਾਗੋ ਜੀ ਦੀ ਉੱਦਮੀ ਬਿਰਤੀ ਅਤੇ ਪ੍ਰਭਾਵਸ਼ਾਲੀ ਪ੍ਰੇਰਨਾ ਨੇ ਸੋਨੇ 'ਤੇ ਸੁਹਾਗੇ ਵਾਲਾ ਕਾਰਜ ਕੀਤਾ। ਉਸ ਨੇ ਇੱਕ ਪ੍ਰਕਾਰ ਨਾਲ ਇਨ੍ਹਾਂ ਸਿੱਖਾਂ ਦੀ ਆਪਣੇ ਸਤਿਗੁਰ ਨਾਲੋਂ ਟੁੱਟੀ ਪ੍ਰੀਤ ਨੂੰ ਮੁੜ ਜੋੜਨ ਤੋਂ ਇਲਾਵਾ ਉਨ੍ਹਾਂ ਨੂੰ ਸਤਿਗੁਰਾਂ ਦੀ ਪਿਆਰ ਭਰੀ ਤੱਕਣੀ ਅਤੇ ਅਪਾਰ ਬਖ਼ਸ਼ਿਸ਼ ਅਰਥਾਤ ਮੁਕਤੀ ਦੀ ਦਾਤ ਦੇ ਹੱਕਦਾਰ ਬਣਾਉਣ ਦਾ ਰਾਹ ਵੀ ਪੱਧਰਾ ਕੀਤਾ। ਫਲਸਰੂਪ ੪੦ ਸਿੰਘਾਂ ਨੇ ਹੋਈ ਭੁੱਲ ਨੂੰ ਬਖ਼ਸ਼ਾਉਣ ਹਿੱਤ ਸਤਿਗੁਰਾਂ ਨੂੰ ਮਿਲਣ ਅਤੇ ਨਾਲ ਹੀ ਜ਼ਾਲਮ ਮੁਗ਼ਲ ਹਕੂਮਤ ਵਿਰੁੱਧ ਵਿੱਢੇ ਸੰਘਰਸ਼ ਵਿਚ ਉਨ੍ਹਾਂ ਦਾ ਮਰਦੇ ਦਮ ਤਕ ਸਾਥ ਦੇਣ ਦਾ ਦ੍ਰਿੜ੍ਹ ਫੈਸਲਾ ਕੀਤਾ। ਉਨ੍ਹਾਂ ਨੂੰ ਖ਼ਬਰ ਮਿਲੀ ਕਿ ਕਲਗੀਆਂ ਵਾਲੇ ਪਾਤਸ਼ਾਹ ਇਨ੍ਹੀਂ ਦਿਨੀਂ ਮਾਲਵੇ ਦੇ ਇਲਾਕੇ ਵਿਚ ਦੀਨੇ ਪਿੰਡ ਠਹਿਰੇ ਹੋਏ ਹਨ ਅਤੇ ਮੁਗ਼ਲ ਫ਼ੌਜ ਬੜੀ ਬੁਰੀ ਤਰ੍ਹਾਂ ਉਨ੍ਹਾਂ ਦੇ ਪਿੱਛੇ ਲੱਗੀ ਹੋਈ ਹੈ, ਕਿਸੇ ਸਮੇਂ ਵੀ ਸ਼ਾਹੀ ਫ਼ੌਜ ਨਾਲ ਉਨ੍ਹਾਂ ਦੇ ਟਾਕਰੇ ਹੋ ਸਕਦੇ ਹਨ। ੪੦ ਸਿੰਘਾਂ ਦੇ ਹਥਿਆਰਬੰਦ ਜਥੇ ਨੇ ਭਾਈ ਮਹਾਂ ਸਿੰਘ ਦੀ ਕਮਾਨ ਹੇਠ ਕਮਰਕੱਸੇ ਕਰ ਕੇ ਅਰਦਾਸ ਕੀਤੀ ਅਤੇ ਫਿਰ ਮਾਝੇ ਦੇ ਇਲਾਕੇ ਤੋਂ ਦੀਨੇ ਪਿੰਡ ਵੱਲ ਕੂਚ ਕਰ ਦਿੱਤਾ।

ਉੱਧਰ ਫਤਿਹ ਦੀ ਮਹਾਨ ਇਤਿਹਾਸਕ ਚਿੱਠੀ 'ਜ਼ਫ਼ਰਨਾਮਾ' ਦੀ ਰਚਨਾ ਵਾਲੇ ਪਿੰਡ ਦੀਨੇ ਵਿਖੇ ਚੌਧਰੀ ਸ਼ਮੀਰ ਪਾਸ ਆਪਣੀ ਠਾਹਰ ਦੇ ਆਖਰੀ ਦਿਨਾਂ ਵਿਚ ਸਤਿਗੁਰਾਂ ਨੂੰ ਆਪਣੇ ਵਸੀਲਿਆਂ ਤੋਂ ਪਤਾ ਲੱਗਾ ਕਿ ਸਰਹਿੰਦ ਦੇ ਜਾਬਰ ਸੂਬੇਦਾਰ ਵਜ਼ੀਰ ਖ਼ਾਂ ਨੂੰ ਉਨ੍ਹਾਂ ਦੇ ਦੀਨੇ ਟਿਕੇ ਹੋਣ ਦੀ ਖ਼ਬਰ ਮਿਲ ਗਈ ਹੈ ਅਤੇ ਉਹ ਉਨ੍ਹਾਂ ਨੂੰ ਹੱਥੋਂ-ਹੱਥੀ ਗ੍ਰਿਫ਼ਤਾਰ ਕਰਨ ਦੇ ਮਨਸ਼ੇ ਨਾਲ ਪੰਜ ਹਜ਼ਾਰ ਦੇ ਕਰੀਬ ਘੋੜ ਸਵਾਰ ਫ਼ੌਜ ਲੈ ਕੇ ਦੀਨੇ ਪਿੰਡ ਵੱਲ ਵਧਿਆ ਆ ਰਿਹਾ ਹੈ।

ਪਿਆਰ ਵਾਂਗ ਜੰਗ ਦੀ ਅਨੋਖੀ ਮਰਯਾਦਾ ਦੀ ਪਾਲਣਾ ਨੂੰ ਵੱਡੀ ਮਹੱਤਤਾ ਅਤੇ ਤਵੱਜੋ ਪ੍ਰਦਾਨ ਕਰਨ ਵਾਲੇ ਅਤੇ ਯੁੱਧ-ਨੀਤੀ ਦੇ ਮਾਹਰ ਸਤਿਗੁਰਾਂ ਨੇ ਅਬਾਦੀ ਵਾਲੇ ਇਲਾਕੇ ਵਿਚ ਜੰਗ ਕਰਨਾ ਉੱਚਿਤ ਨਾ ਜਾਣਿਆ। ਜੰਗ ਲਈ ਮਾਲਵੇ ਦੇ ਰੋਹੀ ਬੀਆਬਾਨ ਜੰਗਲ ਵਿਚ ਕਿਸੇ ਖੁੱਲ੍ਹੀ ਅਤੇ ਢੁੱਕਵੀਂ ਥਾਂ ਦੀ ਤਲਾਸ਼ ਦੇ ਉਚੇਰੇ ਮਕਸਦ ਨੂੰ ਮੁੱਖ ਰੱਖਦਿਆਂ, ਉਨ੍ਹਾਂ ਦੀਨਾ ਪਿੰਡ ਛੱਡਣ ਦਾ ਫੈਸਲਾ ਕਰ ਲਿਆ। ਦੀਨੇ ਤੋਂ ਚੱਲਣ ਸਮੇਂ ਨੀਲੇ ਬਾਣੇ ਵਿਚ ਸੁਸੱਜਿਤ ਅਤੇ ਹਥਿਆਰਬੰਦ ਹੋ ਕੇ ਘੋੜੇ 'ਤੇ ਅਸਵਾਰ ਕਲਗੀਆਂ ਵਾਲੇ ਪ੍ਰੀਤਮ ਦੇ ਨਾਲ ਭਾਈ ਮਾਨ ਸਿੰਘ ਅਤੇ ਜਾਨ 'ਤੇ ਖੇਡ ਜਾਣ

ਵਾਲੇ ਬਹੁਤ ਸਾਰੇ ਨਵੇਂ ਸਜੇ ਅੰਮ੍ਰਿਤਧਾਰੀ ਸਿੰਘ ਸੂਰਮੇ ਵੀ ਘੋੜਿਆਂ 'ਤੇ ਸਵਾਰ ਸਨ। ਇਸ ਤੋਂ ਇਲਾਵਾ ਤਨਖ਼ਾਹ 'ਤੇ ਭਰਤੀ ਕੀਤੇ ਬਹੁਤ ਸਾਰੇ ਜਵਾਨ ਤੋੜੇਦਾਰ ਬੰਦੂਕਾਂ, ਸ਼ਸਤਰਾਂ ਅਤੇ ਅਸਲੇ ਸਹਿਤ ਗੁਰੂ ਜੀ ਦੇ ਹਮ-ਸਫ਼ਰ ਸਨ। ਜਲਾਲ, ਭਗਤਾ ਆਦਿ ਪਿੰਡਾਂ ਵਿੱਚੋਂ ਗੁਜ਼ਰਨ ਉਪਰੰਤ ਗੁਰੂ ਜੀ ਕੋਟ-ਕਪੂਰੇ ਦੀ ਧਰਤੀ 'ਤੇ ਜਾ ਪਹੁੰਚੇ। ਇਸੇ ਸਮੇਂ ਦੌਰਾਨ ਦੂਜੇ ਪਾਸੇ ੪੦ ਮਝੈਲ ਸਿੰਘਾਂ ਅਤੇ ਝਬਾਲ ਦੀ ਮਾਈ ਭਾਗੋ ਜੀ ਦਾ ਜਥਾ ਜਦੋਂ ਦੀਨੇ ਪਿੰਡ ਪੁੱਜਿਆ ਤਾਂ ਸਤਿਗੁਰੂ ਜੀ ਉੱਥੋਂ ਨਿਕਲ ਚੁੱਕੇ ਸਨ। ਸਤਿਗੁਰਾਂ ਦੇ ਦੀਦਾਰ ਦੀ ਤੀਖਣ ਪਿਆਸ ਨੂੰ ਹਿਰਦੇ ਵਿਚ ਵਸਾ, ਉਹ ਸਤਿਗੁਰਾਂ ਦੇ ਰਾਹਾਂ ਦੀ ਧੂੜ ਉੱਤੇ ਪਿੱਛੇ-ਪਿੱਛੇ ਤੁਰਦੇ ਗਏ ਪਰ ਵੱਖ-ਵੱਖ ਪੜਾਵਾਂ 'ਤੇ ਕਿਤੇ ਵੀ ਸਤਿਗੁਰਾਂ ਦੇ ਨੇੜੇ ਅਤੇ ਸਨਮੁਖ ਹੋਣ ਦਾ ਜਿਗਰਾ ਨਾ ਜੁਟਾ ਸਕੇ। ਉਹ ਦੂਰੋਂ ਹੀ ਇੱਕ ਓਹਲੇ ਜਿਹੇ ਵਾਲੀ ਵਿੱਥ ਤੋਂ ਗੁਰੂ ਜੀ ਦਾ ਦੀਦਾਰ ਕਰਦੇ, ਬਲਿਹਾਰੇ ਜਾਂਦੇ ਅਤੇ ਰੋ ਪੈਂਦੇ।

ਉਧਰ ਕੋਟ ਕਪੂਰੇ ਤੋਂ ਅਗਾਂਹ ਸੱਚੇ ਪਾਤਸ਼ਾਹ ਦਾ ਕਾਫ਼ਲਾ ਢਿੱਲਵਾਂ ਕਲਾਂ, ਜੈਤੋ, ਸੁਨੀਆਰ ਅਤੇ ਰਾਮੇਆਣਾ ਹੁੰਦਾ ਹੋਇਆ ਖਿਦਰਾਣੇ ਵੱਲ ਨੂੰ ਤੁਰ ਪਿਆ। ਰਾਮੇਆਣਾ ਤੋਂ ਤੁਰਨ ਵੇਲੇ ਤਕ, ਸਤਿਗੁਰਾਂ ਦੀ ਫ਼ੌਜ ਵਿਚ ਅੰਦਾਜ਼ਨ ਸੌ ਤੋਂ ਵੱਧ ਹੋਰ ਸੱਚੇ-ਸੁੱਚੇ ਬੰਦਗੀ ਵਾਲੇ ਸਿੰਘ ਜੁੜ ਚੁੱਕੇ ਸਨ। ਇਵੇਂ ਕੁੱਲ ਮਿਲਾ ਕੇ ਤੇਗਾਂ, ਤੀਰ-ਕਮਾਨਾਂ ਅਤੇ ਬੰਦੂਕਾਂ ਨਾਲ ਲੈਸ ਤਕਰੀਬਨ ੫੦੦ ਸ਼ਰਧਾਵਾਨ ਸਿੰਘ-ਸੂਰਮਿਆਂ ਦੀ ਘੋੜ-ਸਵਾਰ ਫ਼ੌਜ ਸਤਿਗੁਰਾਂ ਦੀ ਕਮਾਨ ਹੇਠ ਮੌਜੂਦ ਸੀ। ਰਾਮੇਆਣਾ ਤੋਂ ਚੱਲ ਕੇ ਜਦੋਂ ਸਤਿਗੁਰਾਂ ਦਾ ਜਥਾ ਖਿਦਰਾਣੇ ਦੀ ਢਾਬ ਵਾਲੇ ਸਥਾਨ 'ਤੇ ਪੁੱਜਾ ਤਾਂ ਜੰਗੀ ਨਜ਼ਰੀਏ ਤੋਂ ਮੁਗ਼ਲਾਂ ਨੂੰ ਕਰਾਰੀ ਟੱਕਰ ਦੇਣ ਹਿੱਤ, ਸਤਿਗੁਰਾਂ ਨੂੰ ਇਹ ਥਾਂ ਡਾਢੀ ਜੱਚ ਗਈ। ਇੰਨੇ ਚਿਰ ਨੂੰ ਸਤਿਗੁਰਾਂ ਨੂੰ ਆਪਣੇ ਖ਼ੁਫ਼ੀਆ ਤੰਤਰ ਤੋਂ ਇਹ ਕੰਨਸੋਅ ਮਿਲੀ ਕਿ ਵਜ਼ੀਰ ਖ਼ਾਂ ਦੀ ਫ਼ੌਜੀ ਵਹੀਰ ੨-੪ ਕੋਹ ਦੀ ਵਿੱਥ 'ਤੇ ਉਨ੍ਹਾਂ ਦੀ ਪੈੜ ਨੱਪਦੀ ਆ ਰਹੀ ਹੈ। ਮੌਕਾ ਸੰਭਾਲਦਿਆਂ ਸੈਨਾਪਤੀ-ਗੁਰੂ ਜੀ ਨੇ ਤੁਰੰਤ ਢਾਬ ਅਤੇ ਉਸ ਦੇ ਆਲੇ-ਦੁਆਲੇ ਵਾਲੇ ਸਾਰੇ ਥਾਂ ਦਾ ਬੜੇ ਗਹੁ ਨਾਲ ਜਾਇਜ਼ਾ ਲਿਆ। ਉਪਰੰਤ ਇਸ ਥਾਂ ਦੇ ਅਗਲੇ ਪਾਸੇ ਕੁਝ ਦੂਰੀ 'ਤੇ ਸਥਿਤ ਉੱਚੀ ਟਿੱਬੀ (ਇਹ ਉਹ ਪਵਿੱਤਰ ਇਤਿਹਾਸਕ ਸਥਾਨ ਹੈ ਜਿੱਥੇ ਅੱਜ-ਕੱਲ੍ਹ ਗੁਰਦੁਆਰਾ ਟਿੱਬੀ ਸਾਹਿਬ ਸੁਭਾਇਮਾਨ ਹੈ) 'ਤੇ ਜਾ ਡੇਰਾ ਲਾਇਆ। ਦੁਸ਼ਮਣਾਂ ਨੂੰ ਕਰਾਰੇ ਹੱਥੀਂ ਨਿਪਟਣ ਦੀ ਪੂਰੀ ਮੋਰਚੇ-ਬੰਦੀ ਅਤੇ ਵਿਉਂਤ-ਬੰਦੀ ਕੀਤੀ ਗਈ। ਜਿਸ ਤਹਿਤ ਸਿੰਘਾਂ ਦੀਆਂ ਵੱਖ-ਵੱਖ ਟੋਲੀਆਂ ਢਾਬ ਦੇ ਨਾਲ ਲੱਗਦੀਆਂ ਛੋਟੀਆਂ-ਛੋਟੀਆਂ ਟਿੱਬੀਆਂ ਅਤੇ ਮਿੱਟੀ ਦੀਆਂ ਢੇਰੀਆਂ ਉੱਤੇ ਖੜ੍ਹੇ ਝਾੜਾਂ ਪਿੱਛੇ ਓਟਾਂ ਬਣਾ ਕੇ, ਦੁਸ਼ਮਣ ਦੇ ਆਉਣ ਦੀ ਉਡੀਕ ਵਿਚ, ਸ਼ਹਿ ਲਾ ਕੇ ਬੈਠ ਗਈਆਂ। ਸਾਰੀ ਤਿਆਰੀ ਪਿੱਛੋਂ, ਉੱਚੀ ਟਿੱਬੀ 'ਤੇ ਤਸੱਲੀ ਨਾਲ ਬਿਰਾਜੇ ਕਾਮਲ ਸੈਨਾਪਤੀ ਸਤਿਗੁਰਾਂ ਨੇ ਧਿਆਨ ਨਾਲ ਵੇਖਿਆ ਕਿ ਏਸ ਥਾਂ ਤੋਂ ਢਾਬ ਦਾ ਪੂਰਾ ਇਲਾਕਾ ਉਨ੍ਹਾਂ ਦੇ ਤੀਰਾਂ ਦੀ ਮਾਰ ਹੇਠਾਂ ਹੈ।

ਏਨੇ ਨੂੰ ਸਤਿਗੁਰਾਂ ਦੀ ਪਿਆਰ-ਡੋਰ ਵਿਚ ਬੱਝਾ ੪੦ ਮਝੈਲ ਸਿੰਘਾਂ ਅਤੇ ਮਾਈ ਭਾਗੋ ਜੀ ਦਾ ਸ਼ਸਤਰਬੱਧ ਜਥਾ ਵੀ ਸਤਿਗੁਰਾਂ ਦੇ ਕਾਫ਼ਲੇ ਦੇ ਮਗਰ-ਮਗਰ ਉੱਥੇ ਆਣ ਅੱਪੜਿਆ। ਸਤਿਗੁਰਾਂ ਵੱਲੋਂ ਕੀਤੀ ਮੋਰਚੇ-ਬੰਦੀ ਵੇਖ ਉਨ੍ਹਾਂ ਨੂੰ ਸਮਝਦਿਆਂ ਦੇਰ ਨਾ ਲੱਗੀ ਕਿ ਵਜ਼ੀਰ ਖ਼ਾਂ ਦੀਆਂ ਫ਼ੌਜਾਂ ਨਾਲ ਅੱਗੋਂ ਟੱਕਰਨ ਅਤੇ ਮਰ-ਮਿੱਟਣ ਦਾ ਢੁੱਕਵਾਂ ਸਮਾਂ ਹੁਣ ਬਿਲਕੁਲ ਨੇੜੇ ਆਣ ਪੁੱਜਾ ਹੈ। ਗੁਰੂ ਦੇ ਪਿਆਰੇ ੪੦ ਸਿਰਲੱਥ ਮਝੈਲ ਯੋਧਿਆਂ ਨੇ ਬਿਜਲੀ ਦੀ ਫੁਰਤੀ ਨਾਲ ਢਾਬ ਦੇ ਚੜ੍ਹਦੇ ਪਾਸੇ, ਸੁੱਕੇ ਛੰਭ ਵਾਲੀ ਲੰਬੀ ਬਾਹੀ (ਜਿਸ ਪਾਸਿਉਂ ਵਜ਼ੀਰ ਖ਼ਾਂ ਦੇ ਵਹੀਰ ਦੇ ਹਮਲਾਵਰ ਹੋ ਕੇ ਆਉਣ ਦੀ ਪੂਰੀ-ਪੂਰੀ ਸੰਭਾਵਨਾ ਸੀ) ਨੂੰ ਆਪਣੀ ਰਣ-ਭੂਮੀ ਬਣਾਉਣ ਦਾ ਫੈਸਲਾ ਕੀਤਾ। ਸੁੱਕੇ ਛੰਭ ਦੀ ਇਸ ਲੰਬੀ ਬਾਹੀ (ਇਹ ਉਹ ਪਵਿੱਤਰ ਇਤਿਹਾਸਕ ਸਥਾਨ ਹੈ ਜਿੱਥੇ ਅੱਜ-ਕੱਲ੍ਹ ਗੁਰਦੁਆਰਾ 'ਤੰਬੂ ਸਾਹਿਬ' ਸੁਸ਼ੋਭਿਤ ਹੈ)[੩] ਉੱਪਰ ਪਾਲ ਦੀ ਪਾਲ ਅਨੇਕਾਂ ਝਾੜ ਉੱਗੇ ਹੋਏ ਸਨ, ਸਿੰਘਾਂ ਨੇ ਬੜੀ ਸਮਝਦਾਰੀ ਨਾਲ ਇਨ੍ਹਾਂ ਉੱਪਰ ਆਪਣੀਆਂ ਚਾਦਰਾਂ, ਕੁੜਤੇ, ਕਛਹਿਰੇ ਅਤੇ ਹੋਰ ਕੱਪੜੇ ਤਾਣ ਦਿੱਤੇ। ਇਵੇਂ ਕਰਨ ਪਿੱਛੇ ਉਨ੍ਹਾਂ ਦਾ ਮੰਤਵ ਇਹ ਸੀ ਕਿ ਵਜ਼ੀਰ ਖ਼ਾਂ ਇਸ ਥਾਂ ਨੂੰ ਗੁਰੂ ਜੀ ਦੇ ਤੰਬੂ (ਟਿਕਾਣੇ ਵਾਲਾ ਸਥਾਨ) ਸਮਝੇ ਅਤੇ ਯਕੀਨੀ ਤੌਰ 'ਤੇ ਸਿੱਧਾ ਇੱਧਰ ਨੂੰ ਹੀ ਆਵੇ, ਪਿਆਰੇ ਸਤਿਗੁਰਾਂ ਵੱਲ ਕਦਾਚਿਤ ਨਾ ਜਾਵੇ। ਜੇ ਜਾਵੇ ਤਾਂ ਉਨ੍ਹਾਂ ਦੀਆਂ ਲਾਸ਼ਾਂ ਉੱਤੋਂ ਗੁਜ਼ਰ ਕੇ ਹੀ ਜਾਵੇ। ਦਰਅਸਲ ਲੱਕੜ ਵਿਚ ਅੱਗ ਅਤੇ ਫੁੱਲ ਵਿਚ ਖੁਸ਼ਬੋ ਦੇ ਸਮਾਉਣ ਵਾਂਗ, ਉਨ੍ਹਾਂ ਦੇ ਇਸ ਸੱਚੇ-ਸੁੱਚੇ ਅਤੇ ਬਹੁਤ ਪਿਆਰੇ ਮਕਸਦ

ਵਿਚ, ਬੇਮਿਸਾਲ ਸਮਰਪਣ ਅਤੇ ਕੁਰਬਾਨੀ ਦਾ ਜਜ਼ਬਾ ਰਮਿਆ ਹੋਇਆ ਸੀ। ਘੜੀ ਰਣਨੀਤੀ ਅਧੀਨ ਉਹ ਬੰਦੂਕਾਂ ਅਤੇ ਹੋਰ ਸ਼ਸਤਰਾਂ ਨਾਲ ਪੂਰੀ ਤਰ੍ਹਾਂ ਲੈਸ ਹੋ ਕੇ, ਝਾੜਾਂ ਦੀ ਓਟ ਵਿਚ ਖਿੱਲਰ ਕੇ ਬੈਠ ਗਏ ਅਤੇ ਫਿਰ ਭੁੱਖੇ ਬਘਿਆੜਾਂ ਅਤੇ ਬਾਜ਼ਾਂ ਵਾਂਗ ਲੱਗੇ ਦੁਸ਼ਮਣ ਫ਼ੌਜ ਨੂੰ ਉਡੀਕਣ।

ਸਤਿਗੁਰਾਂ ਦੇ ਟਿਕਾਣੇ ਦੀ ਭਾਲ ਕਰਦੀ ਵਜ਼ੀਰ ਖ਼ਾਂ ਦੀ ਫ਼ੌਜੀ ਵਹੀਰ ਅੱਗੇ ਵੱਧਦੀ ਆ ਰਹੀ ਸੀ। ਜਿਵੇਂ ਹੀ ਉਹ ਮਝੈਲ ਸਿੰਘਾਂ ਦੇ ਛੁਪੇ ਹੋਣ ਵਾਲੀ ਥਾਂ ਕੋਲ ਪਹੁੰਚੀ ਤਾਂ ਉਸ ਨੇ ਉਸ ਥਾਂ ਨੂੰ ਸਤਿਗੁਰਾਂ ਦੀ ਠਾਹਰ ਜਾਣਦਿਆਂ, ਉਨ੍ਹਾਂ ਨੂੰ ਹੱਥੋ-ਹੱਥੀ ਪਕੜ ਲੈਣ ਦੇ ਇਰਾਦੇ ਨਾਲ, ਬਿਨਾਂ ਕੋਈ ਯੋਜਨਾ ਉਲੀਕਿਆਂ, ਕਾਹਲੀ ਵਿਚ ਪੈਂਦੀ ਸੱਟੇ ਧਾਵਾ ਬੋਲ ਦਿੱਤਾ। ਮੌਕਾ ਸਾਂਭਦਿਆਂ ਘਾਤ ਲਾ ਕੇ ਬੈਠੇ ਬੇ-ਦਾਵੇ ਵਾਲੇ ੪੦ ਸਿੱਖਾਂ, ਮਾਈ ਭਾਗੋ ਜੀ ਅਤੇ ਉਨ੍ਹਾਂ ਦੇ ਜਥੇ ਵਿਚ ਸ਼ਾਮਲ ਕੁਝ ਹੋਰ ਸੂਰਮਿਆਂ ਨੇ ਦੁਸ਼ਮਣਾਂ ਉਪਰ ਨਿਸ਼ਾਨੇ ਬੰਨ੍ਹ ਕੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ। ਇੱਕ ਪਹਿਰ ਤਕ ਗੋਲੀਆਂ ਦੀ ਗੜੇ-ਮਾਰ ਹੁੰਦੀ ਰਹੀ। ਅਚਾਨਕ ਹੋਈ ਗੜੇ-ਮਾਰ (ਵੱਡੇ ਜਾਨੀ ਨੁਕਸਾਨ) ਨਾਲ ਵਜ਼ੀਰ ਖ਼ਾਂ ਦੀ ਫ਼ੌਜ ਵਿਚ ਖਲਬਲੀ ਮੱਚ ਗਈ।

ਦੂਰ ਉੱਚੀ ਟਿੱਬੀ 'ਤੇ ਬੈਠ ਕੇ ਸਾਰਾ ਜੰਗੀ ਨਜ਼ਾਰਾ ਤੱਕ ਰਹੇ ਜਾਣੀ-ਜਾਣ ਪਾਤਸ਼ਾਹ ਜੀ ਨੂੰ ਬੁੱਝਦਿਆਂ ਦੇਰ ਨਾ ਲੱਗੀ ਕਿ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਾਨੂੰ ਛੱਡ ਕੇ ਚਲੇ ਗਏ ੪੦ ਸਿੱਖ, ਅੱਜ ਦੁਬਾਰਾ ਸਿਰ ਤਲੀ 'ਤੇ ਧਰ ਮੈਦਾਨ-ਏ-ਜੰਗ ਅੰਦਰ ਆਪਣੇ ਸੂਰਮਤਾਈ ਵਾਲੇ ਅਮਲਾਂ ਨਾਲ ਸਾਨੂੰ ਮਨਾਉਣ ਅਤੇ ਰੀਝਾਉਣ ਆਣ ਪੁੱਜੇ ਹਨ। ਮੱਥੇ 'ਤੇ ਲੱਗੇ ਬੇਮੁਖਤਾਈ ਦੇ ਧੱਬੇ ਨੂੰ ਮਿਟਾਉਣ ਹਿੱਤ ਅੱਜ ਉਹ ਕੁਝ ਵੀ ਕਰ ਗੁਜ਼ਰਨ ਲਈ ਦ੍ਰਿੜ੍ਹ ਸੰਕਲਪ ਹਨ। ਨਾਦੀ ਪੁੱਤਰਾਂ ਅਰਥਾਤ ਆਪਣੇ ਪਿਆਰੇ ਖ਼ਾਲਸੇ ਦਾ ਪ੍ਰਚੰਡ ਸਮਰਪਣ ਭਾਵ, ਦ੍ਰਿੜ੍ਹ ਨਿਸ਼ਚਾ, ਜੰਗਜੂ ਚਾਓ ਅਤੇ ਕੁਰਬਾਨੀ ਦਾ ਜਜ਼ਬਾ ਵੇਖ ਸਤਿਗੁਰੂ ਜੀ ਵਜਦ ਵਿਚ ਆ ਗਏ। ਸ਼ਿੱਦਤੀ ਮੁਰੀਦ-ਪਿਆਰ ਦੇ ਅਨੋਖੇ ਰੰਗ ਵਿਚ ਰੰਗਿਆਂ ਨੇ ਟਿੱਬੀ ਉੱਤੇ ਖਲ੍ਹੋ ਕੇ ਆਪਣੇ ਤੀਰ-ਕਮਾਨ ਨਾਲ ਦੁਸ਼ਮਣ ਫ਼ੌਜਾਂ ਉਪਰ ਤੀਰਾਂ ਦੀ ਐਸੀ ਵਰਖਾ ਕੀਤੀ ਕਿ ਪਲਾਂ-ਛਿਣਾਂ ਵਿਚ ਅਨੇਕਾਂ ਸੀਨੇ ਲਹੂ-ਲੁਹਾਣ ਹੋ ਗਏ।

ਸਤਿਗੁਰਾਂ ਵੱਲੋਂ ਵਰ੍ਹਾਏ ਤੀਰਾਂ ਦੇ ਮੀਂਹ ਦੀ ਟੁਣਕਾਰ ਤੋਂ ਇਵੇਂ ਜਾਪਿਆ ਜਿਵੇਂ ਉਹ ਆਪਣੇ ਵਿੱਛੜੇ ਮੁਰੀਦਾਂ ਦੀ ਉਨ੍ਹਾਂ ਨੂੰ ਮੁੜ ਮਿਲਣ ਦੀ ਪ੍ਰਬਲ ਤਾਂਘ/ਕੂਕ-ਪੁਕਾਰ (ਗੋਲੀਆਂ ਦੀ ਆਵਾਜ਼) ਨੂੰ ਆਪਣੇ ਤੀਰਾਂ ਦੀ ਟੁਣਕਾਰ ਦੁਆਰਾ, ਅਨੋਖੇ ਰਮਜ਼ਮਈ ਅੰਦਾਜ਼ ਵਿਚ ਪ੍ਰਵਾਨ-ਪ੍ਰਵਾਨ ਆਖ ਕੇ ਹੁੰਗਾਰਾ ਦੇ ਰਹੇ ਹੋਣ। ਉਤੋਂ ਦੁਪਹਿਰ ਆ ਰਹੀ ਸੀ। ਮਝੈਲ ਸਿੰਘਾਂ ਦੀਆਂ ਬੰਦੂਕਾਂ ਦੀਆਂ ਗੋਲੀਆਂ ਬੇਸ਼ਕ ਮੁੱਕ ਚੁੱਕੀਆਂ ਸਨ, ਪਰ ਉਨ੍ਹਾਂ ਦੀਆਂ ਗੋਲੀਆਂ ਦੀ ਆਵਾਜ਼ (ਸੱਚੇ ਪਾਤਸ਼ਾਹ ਜੀ ਨੂੰ ਮੁੜ ਮਿਲਣ ਅਤੇ ਉਨ੍ਹਾਂ ਦੀ ਨਜ਼ਰ ਵਿਚ ਪ੍ਰਵਾਨ ਚੜ੍ਹਨ ਦੀ ਤੀਬਰ ਕੂਕ-ਪੁਕਾਰ/ਅਰਜ਼ੋਈ) ਨੂੰ, ਡੂੰਘੇ ਸੰਕੇਤਕ ਪੱਧਰ 'ਤੇ ਤੀਰਾਂ ਦੇ ਮਾਧਿਅਮ ਰਾਹੀਂ, ਸਤਿਗੁਰਾਂ ਦੀ ਪ੍ਰਾਪਤ ਹੋਈ ਪ੍ਰਵਾਨਗੀ, ਸ਼ਾਬਾਸ਼ੀ ਅਤੇ ਤੇਜੱਸਵੀ ਅਸੀਸ ਦੇ ਵੱਡੇ ਰੂਹਾਨੀ ਹੁਲਾਰੇ ਨੇ ਉਨ੍ਹਾਂ ਵਿਚ ਨਵੀਂ ਰੂਹ ਫੂਕ ਦਿੱਤੀ ਸੀ। ਉਨ੍ਹਾਂ ਜਾਤਾ ਕਿ ਬੰਦੂਕਾਂ ਤੋਂ ਬਾਅਦ ਹੁਣ ਤੇਗਾਂ ਦਾ ਜਲਵਾ ਵਿਖਾਉਣ ਦਾ ਸਮਾਂ ਆ ਗਿਆ ਹੈ। ਗੁਰੂ-ਪ੍ਰੀਤ ਅਤੇ ਧਰਮ-ਯੁੱਧ ਦੇ ਅਨੋਖੇ ਚਾਅ ਵਿਚ ਮਖ਼ਮੂਰ ਚਾਲੀ ਸੂਰਮੇ ਅਚਾਨਕ ਸ਼ਮਸ਼ੀਰਾਂ ਸੂਤ ਕੇ ਲੁਕਵੀਆਂ ਥਾਵਾਂ ਦੇ ਓਹਲਿਓਂ, ਖੁੱਲ੍ਹੇ ਮੈਦਾਨ ਵਿਚ ਆਣ ਪ੍ਰਗਟ ਹੋਏ। ਉਪਰੰਤ ਵਾ-ਵਰੋਲੇ ਵਾਂਗ ਦੁਸ਼ਮਣ ਦਲਾਂ 'ਤੇ ਉਦੋਂ ਤਕ ਤੇਗ ਚਲਾਈ, ਜਦੋਂ ਤਕ ਉਹ ਸਾਰੇ ਸ਼ਹੀਦ ਜਾਂ ਸਖ਼ਤ ਜ਼ਖ਼ਮੀ ਹੋ ਕੇ ਧਰਤੀ 'ਤੇ ਡਿਗ ਨਾ ਪਏ।

੪੦ ਸਿੰਘਾਂ ਦੀ ਸ਼ਕਤੀਸ਼ਾਲੀ ਦੀਵਾਰ ਦੇ ਢਹਿ-ਢੇਰੀ ਹੋ ਜਾਣ ਪਿਛੋਂ ਜਦੋਂ ਮੁਗ਼ਲ ਲਸ਼ਕਰ ਨੇ ਬੇਦਿਲੀ ਦੀ ਹਾਲਤ ਵਿਚ ਬੜੀ ਸਾਵਧਾਨੀ ਨਾਲ ਹੌਲੀ-ਹੌਲੀ ਅੱਗੇ ਵਧਣ ਦਾ ਯਤਨ ਕੀਤਾ ਤਾਂ ਐਨ ਉਸੇ ਮੌਕੇ ਉੱਚੀ ਟਿੱਬੀ ਵਾਲੇ ਪਾਸੇ ਸਥਿਤ ਕਈ ਸਾਰੀਆਂ ਛੋਟੀਆਂ-ਛੋਟੀਆਂ ਟਿੱਬੀਆਂ ਦੇ ਓਹਲਿਓਂ ਬੰਦੂਕਾਂ ਦੀਆਂ ਗੋਲੀਆਂ ਡਾਢੇ ਗਜ਼ਬ ਵਿਚ ਕੜਕੀਆਂ। ਦੁਬਾਰਾ ਅਚਾਨਕ ਹੋਏ ਵੱਡੇ ਜਾਨੀ ਨੁਕਸਾਨ ਅਤੇ ਗੋਲੀਆਂ ਦੀ ਜ਼ੋਰਦਾਰ ਕੰਨ-ਪਾੜਵੀਂ ਖੜਕਾਰ ਨੇ ਸੂਬਾ ਸਰਹਿੰਦ ਅਤੇ ਉਸ ਦੀਆਂ ਫ਼ੌਜਾਂ ਦਾ ਦਿਲ ਦਹਿਲਾ ਦਿੱਤਾ। ਸੁੰਨ ਹੋਏ ਸੂਬੇਦਾਰ ਨੇ ਮੌਤ ਦੇ ਮੂੰਹ ਪੈਣ ਦੀ ਥਾਂ, ਖੜ੍ਹੇ ਪੈਰ ਆਪਣੀਆਂ ਫ਼ੌਜਾਂ ਨੂੰ ਪਿਛਾਂਹ ਹਟਾ ਲਿਆ ਅਤੇ ਆਪ ਚੌਧਰੀ ਕਪੂਰੇ ਨਾਲ ਸਲਾਹ ਕਰਨ ਲੱਗਾ ਕਿ ਕੀ

ਕੀਤਾ ਜਾਵੇ? ਕਪੂਰੇ ਨੇ ਦੱਸਿਆ ਕਿ ਸਿੰਘਾਂ ਦੇ ਕਬਜ਼ੇ ਹੇਠਲੀ ਢਾਬ ਤੋਂ ਬਿਨਾਂ, ਇਸ ਜੰਗਲ ਵਿਚ ਦੂਰ-ਦੂਰ ਤਕ ਕਿਤੇ ਪਾਣੀ ਨਹੀਂ ਅਤੇ ਜੇ ਉਸ ਨੇ ਹੋਰ ਜੰਗ ਕੀਤੀ ਤਾਂ ਸੰਭਾਵਨਾ ਇਹ ਵੀ ਹੈ ਕਿ ਕਿਤੇ ਉਸ ਦਾ ਸਾਰਾ ਲਸ਼ਕਰ ਪਿਆਸ ਨਾਲ ਹੀ ਤੜਫ਼-ਤੜਫ਼ ਕੇ ਨਾ ਮਰ ਜਾਵੇ। ਵੱਡੇ ਜਾਨੀ ਨੁਕਸਾਨ ਕਾਰਣ ਵਜ਼ੀਰ ਖ਼ਾਂ ਪਹਿਲਾਂ ਹੀ ਦਹਿਲਿਆ ਹੋਇਆ ਸੀ ਹੁਣ ਹੋਰ ਦਹਿਲ ਗਿਆ। ਉਹ ਉਸੇ ਸਮੇਂ ਫ਼ੌਜ ਲੈ ਕੇ ਪਿਛਾਂਹ ਪਰਤ ਗਿਆ। ਜਾਂਦਾ ਹੋਇਆ ਮਰੇ ਸਿਪਾਹੀਆਂ ਦੀਆਂ ਲਾਸ਼ਾਂ ਦੱਬਣ ਦੀ ਜ਼ਿੰਮੇਵਾਰੀ ਉਹ ਚੌਧਰੀ ਕਪੂਰੇ ਨੂੰ ਸੌਂਪ ਗਿਆ।

ਸ਼ਾਹੀ ਫ਼ੌਜ ਦੇ ਹਰਨ ਹੋ ਜਾਣ ਮਗਰੋਂ ਗੁਰੂ ਜੀ ਕੁਝ ਸਿੱਖਾਂ ਸਮੇਤ ਉਸ ਥਾਂ ਪਹੁੰਚੇ, ਜਿੱਥੇ ੪੦ ਮਝੈਲ ਸਿੰਘਾਂ ਨੇ ਉਨ੍ਹਾਂ ਦੀ ਸੈਨਾ ਦੇ ਅਗਲੇ ਪਾਸੇ ਮੋਰਚੇ ਲਾ ਕੇ ਦੁਸ਼ਮਣ ਫ਼ੌਜ 'ਤੇ ਪਹਿਲਾਂ ਜਬਰਦਸਤ ਗੋਲਾਬਾਰੀ ਅਤੇ ਬਾਅਦ ਵਿਚ ਅੱਗੇ ਵੱਧ ਕੇ ਤੇਗ ਦੇ ਜੌਹਰ ਵਿਖਾਏ ਸਨ। ਸਤਿਗੁਰਾਂ ਵੇਖਿਆ ਉਹ ਸਾਰੇ ਦੇ ਸਾਰੇ, ਭੰਵਰਿਆਂ ਦੇ ਸ਼ਮ੍ਹਾਂ ਦੀ ਲੋਅ ਉੱਪਰ ਮਰ ਮਿਟਣ ਵਾਂਗ, ਸ਼ਹੀਦ ਜਾਂ ਸਖ਼ਤ ਫੱਟੜ ਹੋ ਕੇ ਜ਼ਮੀਨ 'ਤੇ ਪਏ ਸਨ। ਇਨ੍ਹਾਂ ਪਿਆਰੇ ਮੁਰੀਦਾਂ ਵੱਲੋਂ ਸੌਂਪਿਆ ਬੇ-ਦਾਵੇ ਵਾਲਾ ਕਾਗਜ਼ ਸੱਚੇ ਪਾਤਸ਼ਾਹ ਜੀ ਨੇ ਹਾਲੇ ਤਕ ਪੂਰੇ ਧਿਆਨ ਅਤੇ ਉਚੇਚ ਨਾਲ ਆਪਣੀ ਜੇਬ ਵਿਚ ਸੰਭਾਲਿਆ ਹੋਇਆ ਸੀ ਅਤੇ ਉਹ ਬੜੇ ਚਿਰ ਤੋਂ ਇਸ ਦਿਨ (ਮੁੜ ਮਿਲਾਪ) ਦੀ ਇੰਤਜ਼ਾਰ ਵਿਚ ਸਨ। ਪ੍ਰੇਮਾ ਭਗਤੀ ਅਤੇ ਪਿਆਰ ਦੀ ਆਪਣੀ ਅਨੋਖੀ ਹਿਰਦੇਗਤ ਵਿਆਕਰਣ ਹੁੰਦੀ ਹੈ। ਇਸ ਵਿਚਲੇ ਵਿਛੋੜੇ, ਉਡੀਕ ਅਤੇ ਵਸਲ ਦੇ ਭਾਵ ਅਤੇ ਦ੍ਰਿਸ਼ ਸੱਚਮੁਚ ਹੀ ਬੜੇ ਅਦੁੱਤੀ, ਅਸਰਦਾਰ ਅਤੇ ਯਾਦਗਾਰੀ ਹੁੰਦੇ ਹਨ। ਇਹੀ ਕਾਰਨ ਹੈ ਕਿ ਜਿੱਥੇ ੪੦ ਸਿੱਖਾਂ ਦੀ ਸਤਿਗੁਰਾਂ ਤੋਂ ਜੁਦਾਈ ਦੀ ਘਟਨਾ ਅਤੇ ਜੁਦਾਈ ਦੇ ਸਮੇਂ ਦੀ ਸਮੁੱਚੀ ਮਨੋਂ-ਅਵਸਥਾ ਡਾਢੀ ਮਾਰਮਿਕ ਅਤੇ ਦਿਲ-ਟੁੰਬਵੀਂ ਸੀ, ਉੱਥੇ ਖਿਦਰਾਣੇ ਦੀ ਜੰਗ ਵਿਚ ਸ਼ਹਾਦਤਾਂ ਦੇ ਮਾਧਿਅਮ ਰਾਹੀਂ ਸਤਿਗੁਰਾਂ ਨਾਲ ਹੋਏ ਇਨ੍ਹਾਂ ਦੇ ਮਹਾਂ-ਮਿਲਾਪ ਦਾ ਬਿਰਤਾਂਤ ਇਸ ਤੋਂ ਵੀ ਕਿਤੇ ਵੱਧ ਪ੍ਰਭਾਵਸ਼ਾਲੀ, ਵੇਗਮਈ, ਗੌਰਵਸ਼ਾਲੀ, ਵਿਸਮਾਦੀ ਅਤੇ ਦਿਲਾਂ ਨੂੰ ਧੂਹ ਪਾਉਣ ਵਾਲਾ ਹੈ।

ਸਤਿਗੁਰੂ ਜੀ ਵਾਰੀ-ਵਾਰੀ ਸਾਰੇ ਸ਼ਹੀਦ ਸਿੰਘਾਂ ਪਾਸ ਗਏ। ਪਿਆਰ ਵਿਚ ਗੜੁੱਚ ਹੋਇਆਂ ਨੇ ਕੁਝ ਇੱਕ ਦੇ ਹੱਥਾਂ ਨੂੰ ਆਪਣੇ ਮੱਥੇ ਨਾਲ ਛੁਹਾਇਆ, ਆਪਣੇ ਰੁਮਾਲ ਨਾਲ ਕੁਝ ਕੁ ਦੇ ਮੁੱਖੜੇ ਸਾਫ਼ ਕੀਤੇ, ਕਈਆਂ ਨੂੰ ਗੋਦ ਵਿਚ ਲੈ ਮਾਂ ਵਾਂਗ ਦੁਲਾਰਿਆ ਅਤੇ ਕਈਆਂ ਦੇ ਮੱਥੇ ਇਵੇਂ ਚੁੰਮੇ ਜਿਵੇਂ ਜੁਝਾਰ ਸਿੰਘ ਵਾਂਗ ਉਨ੍ਹਾਂ ਦੀ ਵੀ ਪਿਆਸ ਬੁਝਾ ਰਹੇ ਹੋਣ। ਧਰਤੀ ਨੇ ਪਹਿਲੀ ਵਾਰ ਹਜ਼ੂਰ ਦੀਆਂ ਅੱਖਾਂ ਵਿਚ ਐਨੇ ਅੱਥਰੂ ਵੇਖੇ। ਇਸ ਪੱਖੋਂ ਸਤਿਗੁਰਾਂ ਦੇ ਜੀਵਨ ਦਾ ਇਹ ਆਖ਼ਰੀ ਧਰਮ-ਯੁੱਧ ਜੋ ੨੧ ਵੈਸਾਖ, ਸੰਮਤ ੧੭੬੨ ਬਿਕ੍ਰਮੀ (੦੮ ਮਈ, ੧੭੦੫ ਈ.) ਨੂੰ ਲੜਿਆ ਗਿਆ, ਸੱਚਮੁਚ ਡਾਢਾ ਨਿਰਾਲਾ, ਜਜ਼ਬਾਤੀ ਅਤੇ ਵਿਸਮਾਦ ਭਰਪੂਰ ਸੀ। ਵਜਦ ਵਿਚ ਆਇਆਂ ਨੇ ਆਪਣੇ ਇਨ੍ਹਾਂ ਪਿਆਰੇ ਮੁਰੀਦਾਂ (ਸ਼ਹੀਦਾਂ) ਨੂੰ, ਕਿਸੇ ਨੂੰ ਆਪਣਾ ਪੰਜ ਹਜ਼ਾਰੀ ਅਤੇ ਕਿਸੇ ਨੂੰ ਆਪਣਾ ਦਸ ਹਜ਼ਾਰੀ ਕਹਿ ਕੇ ਨਿਵਾਜਿਆ। ਇਨ੍ਹਾਂ ਚਾਲੀਆਂ 'ਚੋਂ ਇੱਕ ਹਾਲੇ ਜੀਊਂਦਾ ਸੀ। ਗੁਰੂ ਜੀ ਉਸ ਕੋਲ ਗਏ। ਉਹ ਭਾਈ ਮਹਾਂ ਸਿੰਘ ਸੀ, ਸਤਿਗੁਰਾਂ ਦੇ ਪਵਿੱਤਰ ਕਦਮਾਂ ਦੀ ਆਹਟ ਸੁਣ ਭਾਈ ਮਹਾਂ ਸਿੰਘ ਨੇ ਅੱਖਾਂ ਖੋਲ੍ਹੀਆਂ। ਉਸ ਨੇ ਵੇਖ ਲਿਆ ਕਿ ਕੌਣ ਹਨ? ਉਸ ਨੂੰ ਪਤਾ ਸੀ ਕਿ ਪਾਤਸ਼ਾਹ ਜ਼ਰੂਰ ਆਉਣਗੇ। ਦਰਅਸਲ ਉਹ ਇਕੱਲਾ ਨਹੀਂ ਸੀ ਸਿਸਕ ਰਿਹਾ, ਉਡੀਕ ਰਿਹਾ, ਅਲਬੱਤਾ ਉਸ ਦੇ ਮਾਧਿਅਮ ਰਾਹੀਂ ਸਾਰੇ ਦੇ ਸਾਰੇ ੪੦ ਸਿੰਘ ਸਮੂਹਿਕ ਪੱਧਰ 'ਤੇ ਸਿਸਕ ਰਹੇ ਸਨ, ਉਡੀਕ ਰਹੇ ਸਨ। ਬਾਕੀ ਸਾਰੇ (੩੯) ਸ਼ਹੀਦਾਂ ਦੀ ਆਤਮਾ, ਉਨ੍ਹਾਂ ਦੇ ਮੋਹਰੀ ਭਾਈ ਮਹਾਂ ਸਿੰਘ ਦੀ ਆਤਮਾ ਰਾਹੀਂ ਸਾਹ ਲੈ ਰਹੀ ਸੀ, ਸਤਿਗੁਰਾਂ ਦੇ ਆਉਣ ਦੀ ਬੇਤਾਬੀ ਨਾਲ ਉਡੀਕ ਕਰ ਰਹੀ ਸੀ।

ਕੁਝ ਪਲ ਮਿਹਰ ਭਰੀ ਤੱਕਣੀ ਨਾਲ ਤੱਕਣ ਤੋਂ ਬਾਅਦ ਚੋਜੀ ਪਾਤਸ਼ਾਹ ਭਾਈ ਮਹਾਂ ਸਿੰਘ ਦੇ ਕੋਲ ਬੈਠ ਗਏ। ਸਿਸਕਦੇ ਹੋਏ ਭਾਈ ਮਹਾਂ ਸਿੰਘ ਦੇ ਸੀਸ ਨੂੰ ਜਦੋਂ ਉਨ੍ਹਾਂ ਆਪਣੀ ਗੋਦ ਵਿਚ ਲਿਆ ਤਾਂ ਉਹ ਰੋ ਪਿਆ। ਗੁਰੂ ਜੀ ਦੇ ਕਰਮ ਦਾ ਕੋਈ ਸ਼ੁਮਾਰ ਨਾ ਰਿਹਾ। ਤਰੁੱਠੇ ਸਤਿਗੁਰਾਂ ਇਲਾਹੀ ਬਿਹਬਲਤਾ ਵਿਚ ਬਚਨ ਕੀਤਾ : "ਪਿਆਰੇ ਮਹਾਂ ਸਿੰਘ! ਕੁਝ ਮੰਗ ਲਵੋ, ਅੱਜ ਜੋ ਮੰਗੋਗੇ, ਮਿਲੇਗਾ!" ਪਰਉਪਕਾਰੀ ਮੁਰੀਦ ਮਹਾਂ ਸਿੰਘ ਨੇ ਤਰਲਾ ਲੈਂਦਿਆਂ, ਮਾਸੂਮ ਸ਼ੁਕਰ ਵਿਚ ਕਿਹਾ : "ਹਜ਼ੂਰ ! ਬੇ-ਦਾਵਾ ਪਾੜ ਦਿਓ!" ਮਿਹਰਾਂ ਦੇ ਸਾਈਂ, ਕ੍ਰਿਪਾਲੂ ਸਤਿਗੁਰਾਂ ਮੁੜ ਬਚਨ

ਕੀਤਾ : "ਕੁਝ ਹੋਰ ਮੰਗ ਲਵੋ।" "ਬੱਸ ਬੇ-ਦਾਵਾ ਪਾੜ ਦਿਓ!!", ਭਾਈ ਮਹਾਂ ਸਿੰਘ ਨੇ ਸਿਦਕ ਦੀ ਆਵਾਜ਼ ਵਿਚ ਕਿਹਾ। ਗੁਰੂ ਜੀ ਨੇ ਉਸੇ ਸਮੇਂ, ਸੰਭਾਲਿਆ ਬੇ-ਦਾਵਾ ਬਾਹਰ ਕੱਢਿਆ, ਤਰਸਦੇ ਭਾਈ ਮਹਾਂ ਸਿੰਘ ਨੂੰ ਵਿਖਾਇਆ ਅਤੇ ਫੇਰ ਉਸ ਨੂੰ ਪਾੜ ਕੇ ਹਵਾ ਵਿਚ ਉਡਾ ਦਿੱਤਾ। ਸਿਸਕਦੇ ਭਾਈ ਮਹਾਂ ਸਿੰਘ ਨੇ ਹੁੰਗਾਰਾ ਭਰਦਿਆਂ, ਦੋਵੇਂ ਹੱਥ ਉਠਾ, ਰੱਬ ਦਾ ਸ਼ੁਕਰਾਨਾ ਕੀਤਾ ਅਤੇ ਇਸ ਪਿੱਛੋਂ ਆਪਣੇ ਮਿਹਰਬਾਨ ਅਤੇ ਬਖ਼ਸ਼ਿੰਦ ਸਤਿਗੁਰਾਂ ਦੀ ਗੋਦ ਵਿਚ ਸਦਾ ਲਈ ਸੌਂ ਗਿਆ। ਰਹਿਮ ਦੇ ਘਰ ਆਏ ਸਤਿਗੁਰਾਂ ਨੇ ਸਮੇਤ ਭਾਈ ਮਹਾਂ ਸਿੰਘ ਸਾਰੇ ਚਾਲੀ ਸ਼ਹੀਦ ਸਿੰਘਾਂ ਨੂੰ 'ਮੁਕਤ' ਪਦਵੀ ਬਖ਼ਸ਼ ਕੇ, ਇਨ੍ਹਾਂ ਵੱਲੋਂ ਕੀਤੀ ਜੰਗ ਵਾਲੇ ਸਥਾਨ ਅਤੇ ਇਸ ਦੇ ਨਾਲ ਲਗਦੇ ਖਿਦਰਾਣੇ ਦੇ ਤਾਲ (ਢਾਬ) ਦਾ ਨਾਂ 'ਮੁਕਤੀ ਦਾ ਸਰ' ਭਾਵ ਮੁਕਤਸਰ ਰੱਖਿਆ। ਇਸ ਮਹਾਨ ਇਤਿਹਾਸਿਕ ਸਥਾਨ ਉੱਪਰ ਅੱਜ-ਕੱਲ੍ਹ ਇੱਕ ਵਿਸ਼ਾਲ ਅੰਮ੍ਰਿਤ ਸਰੋਵਰ ਅਤੇ ਇਸ ਦੇ ਕਿਨਾਰੇ ਗੁਰਦੁਆਰਾ 'ਟੁੱਟੀ ਗੰਢੀ ਸਾਹਿਬ' ਸੁਭਾਇਮਾਨ ਹੈ।

ਜਿਵੇਂ ਹੀ ਭਾਈ ਮਹਾਂ ਸਿੰਘ ਨੇ ਸਵਾਸ ਛੱਡੇ, ਮਰਦਾਂ ਵਾਲੇ ਸ਼ਸਤਰਧਾਰੀ ਖ਼ਾਲਸਾਈ ਵੇਸ ਵਾਲੀ ਇੱਕ ਜ਼ਖ਼ਮੀ ਹੋਈ ਵੀਰਾਂਗਣਾ ਇਸਤਰੀ ਨੇ ਸਤਿਗੁਰਾਂ ਦੇ ਚਰਨਾਂ 'ਤੇ ਆਣ ਸੀਸ ਨਿਵਾਇਆ। ਇਹ ਮਾਈ ਭਾਗੋ ਜੀ, ਮਾਝੇ ਦੀ ਸਿੰਘਣੀ, ਜਿਹੜੀ ਇਨ੍ਹਾਂ ੪੦ ਸ਼ਹੀਦਾਂ ਨਾਲ ਇਸ ਤਰ੍ਹਾਂ ਆਈ ਸੀ, ਜਿਵੇਂ ਮਾਂ ਬੱਚਿਆਂ ਨੂੰ ਲੈ ਕੇ ਆਵੇ। ਉਸ ਨੇ ਗੁਰੂ ਜੀ ਤੋਂ ਵਿਛੜੇ ਇਨ੍ਹਾਂ ਮੁਰੀਦਾਂ (ਸ਼ਹੀਦਾਂ) ਦੀ ਬਿਰਹੋਂ-ਕੁੱਠੀ ਉਦਾਸ ਕਹਾਣੀ, ਗੁਰੂ ਜੀ ਨੂੰ ਮੁੱਢ ਤੋਂ ਹੁਣ ਤਕ ਸੁਣਾਈ। ਭਾਈ ਗੁਰਦਾਸ ਜੀ ਦੁਆਰਾ ਦੱਸੀ ਮੁਰੀਦੀ ਦੀ ਅਸਲ ਕਰਨੀ ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।[੪] ਨੂੰ ਪ੍ਰਤੱਖ ਰੂਪ ਵਿਚ ਵਿਖਾਉਣ ਵਾਲੇ ਅਤੇ 'ਮੁਕਤੇ' ਹੋਣ ਦਾ ਵਰਦਾਨ ਪ੍ਰਾਪਤ ਇਨ੍ਹਾਂ ਪਿਆਰੇ ਮੁਰੀਦਾਂ/ਸ਼ਹੀਦਾਂ ਦਾ ਸਸਕਾਰ, ਸਤਿਗੁਰਾਂ ਨੇ ਭਰੇ ਮਨ ਨਾਲ, ਆਪਣੇ ਹੱਥੀਂ ਕੀਤਾ। ਜਿੱਥੇ ਸਸਕਾਰ ਹੋਇਆ, ਉਸ ਪਾਵਨ ਇਤਿਹਾਸਿਕ ਸਥਾਨ ਉਪਰ ਅੱਜ-ਕੱਲ੍ਹ ਗੁਰਦੁਆਰਾ 'ਸ਼ਹੀਦ-ਗੰਜ ਸਾਹਿਬ' ਸਥਾਪਿਤ ਹੈ।[੫]

### ਹਵਾਲੇ ਅਤੇ ਪੈਰ-ਟਿੱਪਣੀਆਂ


੧. *ਸਾਹਿਬ ਸਿੰਘ : ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੧੯੭੮ (ਚੌਥੀ ਵਾਰ), ਪੰਨਾ ੧੫੯ ਅਤੇ ੧੬੮*

੨. *ਹਰਿੰਦਰ ਸਿੰਘ ਮਹਿਬੂਬ : ਸਹਿਜੇ ਰਚਿਓ ਖ਼ਾਲਸਾ, ਅਸ਼ੋਕ ਬੁੱਕ ਡੀਪੂ, ਗੜ੍ਹਦੀਵਾਲਾ, ੧੯੮੮, ਪੰਨਾ ੪੦੯*

੩. *ਕਰਤਾਰ ਸਿੰਘ : ਸਿੱਖ ਇਤਿਹਾਸ ਭਾਗ ੧, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੩ (ਸੱਤਵੀਂ ਵਾਰ) ਪੰਨਾ ੪੪੩*

੪. *ਜੱਗੀ, ਗੁਰਸ਼ਰਨ ਕੌਰ (ਸੰਪਾ.) "ਵਾਰਾਂ ਭਾਈ ਗੁਰਦਾਸ" ਪੰਨਾ ੮੭*

੫. *ਕਰਤਾਰ ਸਿੰਘ : ਸਿੱਖ ਇਤਿਹਾਸ ਭਾਗ ੧, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੩ (ਸੱਤਵੀਂ ਵਾਰ) ਪੰਨਾ ੪੪੫*

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਭਾਈ ਲੌਂਗੋਵਾਲ ਦੀ ਅਗਵਾਈ 'ਚ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ

## ੫੫੦ ਸਾਲਾ ਦੇ ਮੱਦੇਨਜ਼ਰ ਕੇਂਦਰ ਸਰਕਾਰ ਅੰਮ੍ਰਿਤਸਰ ਤੋਂ ਜਗਨਨਾਥ ਪੁਰੀ ਤੀਕ ਰੋਜ਼ਾਨਾ ਟਰੇਨ ਚਲਾਏ -ਭਾਈ ਲੌਂਗੋਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਹੋਈ ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਧਰਮ ਪ੍ਰਚਾਰ ਲਹਿਰ ਹੋਰ ਸਰਗਰਮ ਕਰਨ ਲਈ ਮੁੜ ਵਿਉਂਤਬੰਦੀ ਕੀਤੀ ਗਈ। ਇਸ ਤੋਂ ਇਲਾਵਾ ਇਕੱਤਰਤਾ 'ਚ ਇਕ ਵਿਸ਼ੇਸ਼ ਮਤਾ ਪਾਸ ਕਰਕੇ ਕੇਂਦਰ ਸਰਕਾਰ ਪਾਸੋਂ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਜਗਨਨਾਥ ਪੁਰੀ ਸਮੇਤ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਅਸਥਾਨਾਂ ਨੂੰ ਜੋੜਦੀ ਵਿਸ਼ੇਸ਼ ਟਰੇਨ ਚਲਾਉਣ ਦੀ ਵੀ ਮੰਗ ਕੀਤੀ ਗਈ ਹੈ। ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਵਿਖੇ ਹੋਈ ਇਸ ਇਕੱਤਰਤਾ ਦੇ ਫੈਸਲਿਆਂ ਬਾਰੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਹੈ ਕਿ ਪੰਜ ਸੌ ਪੰਜਾਹ ਸਾਲਾ ਪ੍ਰਕਾਸ਼ ਪੁਰਬ ਸਮਾਗਮਾਂ ਸਬੰਧੀ ਪ੍ਰੋਗਰਾਮ ਕਮੇਟੀ ਬਣਾਈ ਜਾਵੇਗੀ, ਤਾਂ ਜੋ ਨਵੰਬਰ ੨੦੧੯ ਤੀਕ ਚਲਾਏ ਜਾਣ ਵਾਲੇ ਸਾਰੇ ਗੁਰਮਤਿ ਸਮਾਗਮ ਦੀ ਰੂਪ ਰੇਖਾ ਨੂੰ ਅੰਤਮ ਰੂਪ ਦਿੱਤਾ ਜਾ ਸਕੇ। ਉਨ੍ਹਾਂ ਦੱਸਿਆ ਕਿ ਪੰਜਾਬ ਭਰ ਵਿਚ ਇਕ ਵਿਸ਼ਾਲ ਨਗਰ ਕੀਰਤਨ ਦਾ ਫੈਸਲਾ ਵੀ ਕੀਤਾ ਗਿਆ ਹੈ, ਜੋ ਰੋਜ਼ਾਨਾ ਇਕ ਹਲਕੇ ਨੂੰ ਕਵਰ ਕਰੇਗਾ। ਇਸ ਸਬੰਧੀ ਇਕ ਕੇਂਦਰੀ ਕਮੇਟੀ ਅਤੇ ਜ਼ਿਲ੍ਹਾਵਾਰ ਕਮੇਟੀਆਂ ਗਠਤ ਕੀਤੀਆਂ ਜਾਣਗੀਆਂ। ਇਹ ਨਗਰ ਕੀਰਤਨ ੭ ਜਨਵਰੀ ੨੦੧੯ ਨੂੰ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਤੋਂ ਆਰੰਭ ਹੋਵੇਗਾ। ਭਾਈ ਲੌਂਗੋਵਾਲ ਅਨੁਸਾਰ ਧਰਮ ਪ੍ਰਚਾਰ ਲਹਿਰ ਤਹਿਤ ਹਰ ਹਲਕੇ ਵਿਚ ਮਹੀਨਾਵਾਰ ਵੱਡੇ ਗੁਰਮਤਿ ਸਮਾਗਮ ਸਜਾਉਣ ਦਾ ਵੀ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਸਮਾਗਮ ਵਾਲੇ ਅਸਥਾਨ ਨੂੰ ਕੇਂਦਰ ਮੰਨ ਕੇ ਪਹਿਲਾਂ ਆਲੇ-ਦੁਆਲੇ ਦੇ ਪਿੰਡਾਂ ਵਿਚ ਮਹੀਨਾ ਭਰ ਧਰਮ ਪ੍ਰਚਾਰ ਲਹਿਰ ਚਲਾਈ ਜਾਵੇਗੀ, ਤਾਂ ਜੋ ਵੱਡੇ ਸਮਾਗਮ ਵਿਚ ਸੰਗਤਾਂ ਦੀ ਭਰਵੀਂ ਸ਼ਮੂਲੀਅਤ ਲਈ ਪ੍ਰੇਰਣਾ ਕੀਤੀ ਜਾ ਸਕੇ। ਇਨ੍ਹਾਂ ਸਮਾਗਮਾਂ ਦੌਰਾਨ ਅੰਮ੍ਰਿਤ ਸੰਚਾਰ ਵੀ ਕੀਤੇ ਜਾਣਗੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਧਰਮ ਪ੍ਰਚਾਰ ਲਹਿਰ ਨੂੰ ਹੋਰ ਕਾਰਗਰ ਬਣਾਉਣ ਲਈ ਪ੍ਰੋਜੈਕਟਰ ਵਿਧੀ ਅਪਨਾਈ ਜਾਵੇਗੀ ਅਤੇ ਇਸ ਅਧੀਨ ਧਰਮ ਪ੍ਰਚਾਰਕਾਂ ਨੂੰ ਹਰ ਜ਼ਿਲ੍ਹੇ ਵਿਚ ਇਕ ਪ੍ਰੋਜੈਕਟਰ ਸਿਸਟਮ ਦਿੱਤਾ ਜਾਵੇਗਾ। ਇਸ ਕਾਰਜ ਲਈ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਗੁਰ-ਅਸਥਾਨਾਂ ਅਤੇ ਉਨ੍ਹਾਂ ਦੀ ਵਿਚਾਰਧਾਰਾ ਬਾਰੇ ਵਿਸ਼ੇਸ਼ ਡੌਕੂਮੈਂਟਰੀਆਂ ਤਿਆਰ ਕੀਤੀਆਂ ਜਾਣਗੀਆਂ, ਇਸ ਲਈ ਮਾਹਿਰਾਂ ਦੀ ਮੱਦਦ ਵੀ ਲਈ ਜਾਵੇਗੀ। ਉਨ੍ਹਾਂ ਅੱਗੇ ਦੱਸਿਆ ਕਿ ਧਰਮ ਪ੍ਰਚਾਰ ਕਾਰਜਾਂ ਲਈ ਵਿਸ਼ੇਸ਼ ਨਾਟਕ ਟੀਮਾਂ ਦਾ ਵੀ ਸਹਾਰਾ ਲਿਆ ਜਾਵੇਗਾ। ਨਾਟਕਾਂ ਦੇ ਸਾਰੇ ਪਾਤਰ ਗੁਰਸਿੱਖ ਹੋਇਆ ਕਰਨਗੇ, ਜਿਨ੍ਹਾਂ ਨੂੰ ਤਿਆਰ ਕਰਨ ਲਈ ਸ਼੍ਰੋਮਣੀ

ਕਮੇਟੀ ਦੇ ਮਿਸ਼ਨਰੀ ਕਾਲਜਾਂ ਅਤੇ ਵਿਦਿਆਲਿਆਂ ਦੇ ਵਿਦਿਆਰਥੀਆਂ ਦੀਆਂ ਸੇਵਾਵਾਂ ਲਈਆਂ ਜਾਣਗੀਆਂ। ਇਸ ਤੋਂ ਇਲਾਵਾ ਮੀਟਿੰਗ ਦੌਰਾਨ ਹਰਿਆਣਾ ਰਾਜ ਸਬੰਧਤ ਮੈਂਬਰਾਂ ਦੀ ਮੰਗ 'ਤੇ ਸਿੱਖ ਮਿਸ਼ਨ ਕੁਰੂਕੇਸ਼ਤਰ ਲਈ ਇਕ ਹੋਰ ਵੀਡੀਓ ਵੈਨ ਦੇਣ ਦਾ ਵੀ ਫੈਸਲਾ ਕੀਤਾ ਗਿਆ।

ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵਿਸ਼ਾਲ ਪ੍ਰਸ਼ਨੋਤਰੀ ਮੁਕਾਬਲੇ ਕਰਵਾਉਣ ਦਾ ਵੀ ਫੈਸਲਾ ਕੀਤਾ ਗਿਆ। ਇਹ ਮੁਕਾਬਲੇ ਗੁਰੂ ਨਾਨਕ ਸੇਵਾ ਚੈਰੀਟੇਬਲ ਟਰੱਸਟ ਜੰਮੂ ਦੇ ਸਹਿਯੋਗ ਨਾਲ 'ਕੌਣ ਬਣੇਗਾ ਗੁਰਸਿੱਖ ਪਿਆਰਾ' ਦੇ ਟਾਈਟਲ ਹੇਠ ਕਰਵਾਏ ਜਾਣਗੇ, ਜਿਸ ਵਿਚ ਪੂਰੇ ਭਾਰਤ ਤੋਂ ਚੁਣੇ ਹੋਏ ਵਿਦਿਆਰਥੀ ਸ਼ਾਮਲ ਹੋਣਗੇ। ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਕਿ ਗੁਰੂ ਨਾਨਕ ਸੇਵਾ ਚੈਰੀਟੇਬਲ ਟਰੱਸਟ ਜੰਮੂ ਦੇ ਜਨਰਲ ਸਕੱਤਰ ਭਾਈ ਜਗਤਾਰ ਸਿੰਘ ਵੱਲੋਂ ਆਪਣੇ ਸਹਿਯੋਗੀਆਂ ਦੀ ਸਹਾਇਤਾ ਨਾਲ ਦੇਸ਼ ਦੇ ਵੱਖ-ਵੱਖ ਸੂਬਿਆਂ ਅੰਦਰ ਧਾਰਮਿਕ ਪ੍ਰੀਖਿਆ ਦੁਆਰਾ ਸਿੱਖ ਵਿਦਿਆਰਥੀਆਂ ਦੇ ਗੁਰਮਤਿ ਗਿਆਨ ਦੀ ਪਰਖ ਕੀਤੀ ਗਈ ਹੈ ਅਤੇ ਟਰੱਸਟ ਵੱਲੋਂ ਕੀਤੀ ਮੰਗ ਅਨੁਸਾਰ ਇਸ ਦਾ ਫਾਈਨਲ ਮੁਕਾਬਲਾ ਸ਼੍ਰੋਮਣੀ ਕਮੇਟੀ ਵੱਲੋਂ ੧੬ ਤੇ ੧੭ ਫ਼ਰਵਰੀ ੨੦੧੯ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਸ੍ਰੀ ਅੰਮ੍ਰਿਤਸਰ ਵਿਖੇ ਕਰਵਾਇਆ ਜਾਵੇਗਾ। ਉਨ੍ਹਾਂ ਦੱਸਿਆ ਕਿ ਇਸ ਮੁਕਾਬਲੇ ਵਿੱਚੋਂ ਅਵੱਲ ਆਉਣ ਵਾਲੇ ਵਿਦਿਆਰਥੀਆਂ ਨੂੰ ਵਿਸ਼ੇਸ਼ ਇਨਾਮੀ ਰਾਸ਼ੀ ਨਾਲ ਸਨਮਾਨਿਤ ਕੀਤਾ ਜਾਵੇਗਾ।

ਇਕੱਤਰਤਾ ਦੌਰਾਨ ਭਾਈ ਲੌਂਗੋਵਾਲ ਤੋਂ ਇਲਾਵਾ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂੰ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਤੇਜਿੰਦਰਪਾਲ ਸਿੰਘ ਢਿੱਲੋਂ, ਸ. ਮਨਜੀਤ ਸਿੰਘ ਬੱਪੀਆਣਾ, ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸ. ਦਿਲਜੀਤ ਸਿੰਘ ਬੇਦੀ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ, ਵਧੀਕ ਸਕੱਤਰ ਸ. ਬਿਜੈ ਸਿੰਘ, ਸ. ਪਰਮਜੀਤ ਸਿੰਘ ਸਰੋਆ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਮਲਕੀਤ ਸਿੰਘ ਬਹਿੜਵਾਲ ਸਹਾਇਕ ਸੁਪ੍ਰਿੰਟੈਂਡੈਂਟ, ਸ. ਦਰਸ਼ਨ ਸਿੰਘ ਲੌਂਗੋਵਾਲ ਪੀ.ਏ. ਤੇ ਹੋਰ ਮੌਜੂਦ ਸਨ। ੦੭ ਦਸੰਬਰ

## ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਦੀ ਅਗਵਾਈ ਵਿਚ ਸਿੱਖ ਇਤਿਹਾਸ ਰੀਸਰਚ ਬੋਰਡ ਦੀ ਹੋਈ ਇਕੱਤਰਤਾ

# ੫੫੦ ਸਾਲਾ ਨੂੰ ਸਮਰਪਿਤ ਸ਼੍ਰੋਮਣੀ ਕਮੇਟੀ ਪੁਰਾਤਨ ਪੁਸਤਕਾਂ ਨੂੰ ਮੁੜ ਛਾਪੇਗੀ -ਭਾਈ ਲੌਂਗੋਵਾਲ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਦੇ ਮੱਦੇਨਜ਼ਰ ਪ੍ਰੋਫੈਸਰ ਪ੍ਰੀਤਮ ਸਿੰਘ ਦੀ ਪੁਸਤਕ 'ਗੁਰੂ ਨਾਨਕ ਵਿਚਾਰਧਾਰਾ' ਅਤੇ ਯਾਦਗਾਰੀ ਸਿੱਖ ਡਾਇਰੀ ਛਾਪਣ ਦਾ ਫੈਸਲਾ ਕੀਤਾ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੀ ਅਗਵਾਈ ਵਿਚ ਸਿੱਖ ਇਤਿਹਾਸ ਰੀਸਰਚ ਬੋਰਡ ਦੀ ਇਕੱਤਰਤਾ ਦੌਰਾਨ ਇਹ ਫੈਸਲਾ ਕੀਤਾ ਗਿਆ। ਇਕੱਤਰਤਾ ਉਪਰੰਤ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੱਸਿਆ ਹੈ ਕਿ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵਿਸ਼ੇਸ਼ ਬੈਜ (ਬਿੱਲੇ) ਤਿਆਰ ਕਰਵਾਏ ਜਾਣਗੇ। ਉਨ੍ਹਾਂ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਸ਼੍ਰੋਮਣੀ ਕਮੇਟੀ ਵੱਲੋਂ ਪ੍ਰਕਾਸ਼ਤ ਪੁਰਾਤਨ ਪੁਸਤਕਾਂ ਨੂੰ ਮੁੜ ਛਪਵਾਉਣ ਦਾ ਫੈਸਲਾ ਕੀਤਾ ਹੈ, ਇਸ ਤਹਿਤ ਮੁੱਢਲੇ ਤੌਰ 'ਤੇ ਕੁਝ ਪੁਸਤਕਾਂ ਛਪਵਾਈਆਂ ਜਾਣਗੀਆਂ। ਇਸ ਤੋਂ ਇਲਾਵਾ ਇਸ ਇਤਿਹਾਸਕ ਮੌਕੇ 'ਤੇ ਨਵੀਆਂ ਪੁਸਤਕਾਂ ਵੀ ਤਿਆਰ ਕੀਤੀਆਂ ਜਾ ਰਹੀਆਂ ਹਨ। ਇਸ ਕਾਰਜ ਲਈ ਵੱਖ-ਵੱਖ ਸਿੱਖ ਵਿਦਵਾਨਾਂ ਪਾਸੋਂ ਵਿਸ਼ੇਸ਼ ਲੇਖ ਮੰਗਵਾਏ ਜਾ ਰਹੇ ਹਨ। ਉਨ੍ਹਾਂ ਦੱਸਿਆ ਕਿ ਇਸ ਲੜੀ ਤਹਿਤ 'ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਇਕ ਪੁਸਤਕ ਲਗਪਗ

ਤਿਆਰ ਹੈ, ਜਿਸ ਨੂੰ ਅਗਲੇ ਦਿਨਾਂ ਵਿਚ ਸੰਗਤ ਅਪਰਣ ਕਰ ਦਿੱਤਾ ਜਾਵੇਗਾ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਹ ਵੀ ਦੱਸਿਆ ਕਿ ਬੀਤੇ ਸਮੇਂ 'ਚ ਪ੍ਰਸਿੱਧ ਪੱਤਰਕਾਰ ਸ. ਹਰਬੀਰ ਸਿੰਘ ਭੰਵਰ ਦੀ ਪੁਸਤਕ 'ਡਾਇਰੀ ਦੇ ਪੰਨੇ' ਛਾਪੀ ਗਈ ਸੀ, ਜਿਸ ਦੇ ਕੁਝ ਸਮਾਂ ਪਹਿਲਾਂ ਛਾਪਣ ਦੇ ਅਧਿਕਾਰ ਸ. ਭੰਵਰ ਨੇ ਵਾਪਸ ਲੈ ਲਏ ਸਨ। ਲੇਖਕ ਵੱਲੋਂ ਹੁਣ ਸ਼੍ਰੋਮਣੀ ਕਮੇਟੀ ਨੂੰ ਮੁੜ ਅਧਿਕਾਰ ਦੇਣ ਲਈ ਪੱਤਰ ਭੇਜਿਆ ਗਿਆ ਹੈ ਅਤੇ ਇਸ ਪੁਸਤਕ ਨੂੰ ਹੁਣ ਸ਼੍ਰੋਮਣੀ ਕਮੇਟੀ ਵੱਲੋਂ ਮੁੜ ਪ੍ਰਕਾਸ਼ਤ ਕਰਵਾਇਆ ਜਾਵੇਗਾ। ਭਾਈ ਲੌਂਗੋਵਾਲ ਨੇ ਦੱਸਿਆ ਕਿ ਸ. ਭੰਵਰ ਦੀ ਸਿਹਤ ਠੀਕ ਨਾ ਰਹਿਣ ਕਰਕੇ ਸ਼੍ਰੋਮਣੀ ਕਮੇਟੀ ਵੱਲੋਂ ਉਨ੍ਹਾਂ ਨੂੰ ਇਕ ਲੱਖ ਰੁਪਏ ਦੀ ਸਹਾਇਤਾ ਦੇਣ ਦਾ ਫੈਸਲਾ ਕੀਤਾ ਗਿਆ ਹੈ। ਇਕ ਹੋਰ ਵਿਸ਼ੇਸ਼ ਫੈਸਲੇ ਸਬੰਧੀ ਭਾਈ ਲੌਂਗੋਵਾਲ ਨੇ ਦੱਸਿਆ ਕਿ ਸਿੱਖ ਇਤਿਹਾਸ, ਗੁਰਬਾਣੀ, ਗੁਰਮਤਿ ਸਿਧਾਂਤਾਂ ਨਾਲ ਸਬੰਧਤ ਸਰਵਉੱਚ ਪੁਸਤਕਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਉਚੇਚੇ ਇਨਾਮ ਦਿੱਤੇ ਜਾਇਆ ਕਰਨਗੇ। ਇਸ ਤਹਿਤ ਸਾਲ ਵਿਚ ਇਕ ਪੰਜਾਬੀ ਭਾਸ਼ਾ ਵਿਚ ਗੁਰਮਤਿ ਨਾਲ ਸਬੰਧਤ ਸਰਵੋਤਮ ਪੁਸਤਕ ਦੇ ਲੇਖਕ ਅਤੇ ਇਕ ਕਿਸੇ ਹੋਰ ਭਾਸ਼ਾ ਦੀ ਗੁਰਮਤਿ ਸਬੰਧੀ ਪੁਸਤਕ ਦੇ ਲੇਖਕ ਨੂੰ ੫੧-੫੧ ਹਜ਼ਾਰ ਰੁਪਏ ਨਾਲ ਸਨਮਾਨਿਤ ਕੀਤਾ ਜਾਵੇਗਾ। ਇਕੱਤਰਤਾ ਦੌਰਾਨ ਭਾਈ ਲੌਂਗੋਵਾਲ ਤੋਂ ਇਲਾਵਾ ਸਿੱਖ ਇਤਿਹਾਸ ਰੀਸਰਚ ਬੋਰਡ ਦੇ ਮੈਂਬਰ ਡਾ. ਪਰਮਵੀਰ ਸਿੰਘ, ਪ੍ਰੋ. ਪ੍ਰਭਜੋਤ ਕੌਰ ਚੰਡੀਗੜ੍ਹ, ਸ. ਹਰਵਿੰਦਰ ਸਿੰਘ ਖ਼ਾਲਸਾ ਬਠਿੰਡਾ, ਡਾ. ਰੂਪ ਸਿੰਘ ਮੁੱਖ ਸਕੱਤਰ, ਸ. ਦਿਲਜੀਤ ਸਿੰਘ ਬੇਦੀ ਸਕੱਤਰ, ਸ. ਸਿਮਰਜੀਤ ਸਿੰਘ ਕੰਗ ਮੀਤ ਸਕੱਤਰ, ਡਾ. ਅਮਰਜੀਤ ਕੌਰ ਇੰਚਾਰਜ, ਡਾ. ਰਣਜੀਤ ਕੌਰ ਪੰਨਵਾਂ ਸਕਾਲਰ ਅਤੇ ਹੋਰ ਮੌਜੂਦ ਸਨ। *੭ ਦਸੰਬਰ*

# ਗੁਰਦੁਆਰਾ ਬਾਉਲੀ ਸਾਹਿਬ ਉੜੀਸਾ ਦੇ ਮੁੜ ਨਿਰਮਾਣ ਲਈ ਸ਼੍ਰੋਮਣੀ ਕਮੇਟੀ ਦੀ ਅਗਵਾਈ 'ਚ ਹੋਣਗੇ ਕਾਰਜ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਉੜੀਸਾ ਦੇ ਜਗਨਨਾਥ ਪੁਰੀ ਵਿਖੇ ਇਤਿਹਾਸਕ ਗੁਰਦੁਆਰਾ ਬਾਉਲੀ ਸਾਹਿਬ ਦੇ ਨਵ-ਨਿਰਮਾਣ ਅਤੇ ਸੇਵਾ ਸੰਭਾਲ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤੇ ਜਾ ਰਹੇ ਯਤਨ ਸਿਰੇ ਚੜ੍ਹਦੇ ਨਜ਼ਰ ਆ ਰਹੇ ਹਨ। ਹਾਲ ਹੀ ਵਿਚ ਜਗਨਨਾਥ ਮੰਦਰ ਕਮੇਟੀ ਨੇ ਗੁਰਦੁਆਰਾ ਸਾਹਿਬ ਦੇ ਮੁੜ ਨਿਰਮਾਣ ਲਈ ਸ਼੍ਰੋਮਣੀ ਕਮੇਟੀ ਦੀ ਸਲਾਹ ਨਾਲ ਕਾਰਜ ਕਰਨ ਦਾ ਫੈਸਲਾ ਕੀਤਾ ਹੈ, ਜਿਸ ਦਾ ਸ਼੍ਰੋਮਣੀ ਕਮੇਟੀ ਵੱਲੋਂ ਸਵਾਗਤ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਦੇ ਮੁੱਖ ਡਾ. ਰੂਪ ਸਿੰਘ ਨੇ ਕਿਹਾ ਕਿ ਜਗਨਨਾਥ ਪੁਰੀ ਵਿਖੇ ਸਥਿਤ ਇਤਿਹਾਸਕ ਗੁਰਦੁਆਰਾ ਸਾਹਿਬ ਲਈ ਸ਼੍ਰੋਮਣੀ ਕਮੇਟੀ ਵੱਲੋਂ ਬੀਤੇ ਸਮੇਂ ਤੋਂ ਯਤਨ ਕੀਤੇ ਜਾ ਰਹੇ ਸਨ ਅਤੇ ਇਸ ਸਬੰਧ ਵਿਚ ਉਨ੍ਹਾਂ ਸਮੇਤ ਤਿੰਨ ਮੈਂਬਰੀ ਇਕ ਵਫ਼ਦ ਵੀ ਉੜੀਸਾ ਗਿਆ ਸੀ। ਉਨ੍ਹਾਂ ਆਖਿਆ ਕਿ ਇਸ ਗੁਰਦੁਆਰਾ ਸਾਹਿਬ ਦੇ ਨਵ-ਨਿਰਮਾਣ ਸਬੰਧੀ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਿਰਦੇਸ਼ਾਂ ਅਨੁਸਾਰ ਜਲਦ ਹੀ ਅਗਲੀ ਕਾਰਵਾਈ ਕੀਤੀ ਜਾਵੇਗੀ। ਡਾ. ਰੂਪ ਸਿੰਘ ਨੇ ਦੱਸਿਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਸਬੰਧੀ ਜਗਨਨਾਥ ਪੁਰੀ ਤੋਂ ਇਕ ਵਿਸ਼ਾਲ ਨਗਰ ਕੀਰਤਨ ਸਜਾਉਣ ਦਾ ਵੀ ਪ੍ਰੋਗਰਾਮ ਹੈ, ਜਿਸ ਲਈ ਸ਼੍ਰੋਮਣੀ ਕਮੇਟੀ ਦਾ ਇਕ ਵਫਦ ਉੜੀਸਾ ਜਾਵੇਗਾ। ਸ਼੍ਰੋਮਣੀ ਕਮੇਟੀ ਦਾ ਇਹ ਵਫ਼ਦ ਗੁਰਦੁਆਰਾ ਸਾਹਿਬ ਦੇ ਨਿਰਮਾਣ ਸਬੰਧੀ ਜਗਨਨਾਥ ਪੁਰੀ ਮੰਦਰ ਕਮੇਟੀ ਨਾਲ ਵੀ ਗੱਲਬਾਤ ਕਰੇਗਾ। ਉਨ੍ਹਾਂ ਦੱਸਿਆ ਕਿ ਇਸ ਇਤਿਹਾਸਕ ਗੁਰਦੁਆਰਾ ਸਾਹਿਬ ਲਈ ਸ਼੍ਰੋਮਣੀ ਕਮੇਟੀ ਵੱਲੋਂ ਪਿਛਲੇ ਸਾਲ ੨੦੧੭ ਵਿਚ ਇਕ ਕਮੇਟੀ ਬਣਾਈ ਗਈ ਸੀ, ਜਿਸ ਵਿਚ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵਡ ਅਤੇ ਮੁੱਖ ਸਕੱਤਰ ਡਾ. ਰੂਪ ਸਿੰਘ ਸ਼ਾਮਲ ਸਨ। ਇਸ ਕਮੇਟੀ ਦੀ ਰਿਪੋਰਟ ਅਨੁਸਾਰ ਉੜੀਸਾ ਸਿੱਖ ਪ੍ਰਤੀਨਿਧ ਬੋਰਡ ਦੇ ਪ੍ਰਧਾਨ ਸ. ਮਹਿੰਦਰ ਸਿੰਘ, ਭਾਈ ਹਿੰਮਤ ਸਿੰਘ ਚੇਰੀਟੇਬਲ ਟਰੱਸਟ ਦੇ ਸ. ਜਗਜੀਤ ਸਿੰਘ ਤੋਂ ਇਲਾਵਾ ਸ. ਸਤਪਾਲ ਸਿੰਘ ਪਾਲੀ ਨੂੰ ਇਸ ਮਾਮਲੇ ਦੇ ਹੱਲ ਲਈ ਮੰਦਰ ਕਮੇਟੀ ਨਾਲ ਗੱਲਬਾਤ ਕਰਨ ਲਈ ਨਿਰਧਾਰਤ ਕੀਤਾ ਗਿਆ ਸੀ। ਡਾ. ਰੂਪ ਸਿੰਘ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਨਿਰਧਾਰਤ ਇਨ੍ਹਾਂ ਸ਼ਖ਼ਸੀਅਤਾਂ

ਨੇ ਗੁਰਦੁਆਰਾ ਸਾਹਿਬ ਦੀ ਮੁੜ ਸਥਾਪਨਾ ਲਈ ਲਗਾਤਾਰ ਕੋਸ਼ਿਸ਼ਾਂ ਕੀਤੀਆਂ ਹਨ ਅਤੇ ਇਨ੍ਹਾਂ ਦੀ ਅਗਵਾਈ 'ਚ ਜਗਨਨਾਥ ਪੁਰੀ ਵਿਖੇ ਆਉਣ ਵਾਲਿਆਂ ਲਈ ਸਮੇਂ-ਸਮੇਂ 'ਤੇ ਲੰਗਰ ਤੇ ਜੋੜੇ-ਘਰ ਆਦਿ ਦੀ ਸੇਵਾ ਵੀ ਕੀਤੀ ਜਾਂਦੀ ਰਹੀ ਹੈ।

ਉਨ੍ਹਾਂ ਦੱਸਿਆ ਕਿ ਇਹ ਗੁਰਦੁਆਰਾ ਸਾਹਿਬ ਇਤਿਹਾਸਕ ਹੋਣ ਦੇ ਬਾਵਜੂਦ ਵੀ ਸੰਗਤਾਂ ਦੀ ਪਹੁੰਚ ਤੋਂ ਦੂਰ ਸੀ ਅਤੇ ਇਸ ਨੂੰ ਉਦਾਸੀਨ ਮੱਠ ਦੇ ਤੌਰ 'ਤੇ ਦਰਸਾਇਆ ਜਾ ਰਿਹਾ ਸੀ। ਜਗਨਨਾਥ ਪੁਰੀ ਵਿਖੇ ਮੰਦਰ ਤੋਂ ਥੋੜ੍ਹੀ ਦੂਰ ਪੁਰਾਤਨ ਬਾਉਲੀ ਸਾਹਿਬ ਕਾਇਮ ਹੈ ਅਤੇ ਛੋਟੇ ਜਿਹੇ ਇਕ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਕਾਗਜ਼ੀ ਰਿਕਾਰਡ ਅਨੁਸਾਰ ਇਹ ਜਗ੍ਹਾ ਪੌਣਾ ਏਕੜ ਦੇ ਕਰੀਬ ਹੋਣ ਦੇ ਬਾਵਜੂਦ ਵੀ ਬਿਲਕੁਲ ਥੋੜ੍ਹੀ ਜਗ੍ਹਾ ਤੋਂ ਇਲਾਵਾ ਬਾਕੀ ਜਗ੍ਹਾ 'ਤੇ ਮਕਾਨਾਂ, ਦੁਕਾਨਾਂ ਦਾ ਕਬਜ਼ਾ ਹੈ। ਉਨ੍ਹਾਂ ਦੱਸਿਆ ਕਿ ਬੀਤੇ ਵਰ੍ਹੇ ਜਦੋਂ ਉਹ ਜਗਨਨਾਥ ਪੁਰੀ ਗਏ ਸਨ ਤਾਂ ਮੰਦਰ ਕਮੇਟੀ ਦੇ ਚੇਅਰਮੈਨ ਸ੍ਰੀ ਗਜਪਤੀ ਜੀ ਮਹਾਰਾਜ ਤੋਂ ਇਲਾਵਾ ਮੁੱਖ ਪ੍ਰਬੰਧਕ ਅਤੇ ਉਥੋਂ ਦੇ ਡਿਪਟੀ ਕਮਿਸ਼ਨਰ ਨਾਲ ਵੀ ਉਨ੍ਹਾਂ ਮਸਲੇ ਦੇ ਹੱਲ ਲਈ ਗੱਲ ਕੀਤੀ ਸੀ। ਉਸ ਸਮੇਂ ਮੰਦਰ ਕਮੇਟੀ ਵੱਲੋਂ ਸ਼੍ਰੋਮਣੀ ਕਮੇਟੀ ਨੂੰ ਗੁਰਦੁਆਰਾ ਸਾਹਿਬ ਦੇ ਮੁੜ ਨਿਰਮਾਣ ਲਈ ਸਹਿਮਤੀ ਪ੍ਰਗਟਾਈ ਗਈ ਸੀ। ਮੁੱਖ ਸਕੱਤਰ ਨੇ ਕਿਹਾ ਕਿ ਇਹ ਖ਼ੁਸ਼ੀ ਦੀ ਗੱਲ ਹੈ ਕਿ ਜਗਨਨਾਥ ਪੁਰੀ ਮੰਦਰ ਕਮੇਟੀ ਵੱਲੋਂ ਗੁਰਦੁਆਰਾ ਸਾਹਿਬ ਦੇ ਮੁੜ ਨਿਰਮਾਣ ਲਈ ਸ਼੍ਰੋਮਣੀ ਕਮੇਟੀ ਦੀ ਸਲਾਹ ਨਾਲ ਕਾਰਜ ਕਰਨ ਦਾ ਫੈਸਲਾ ਕੀਤਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਨੂੰ ਪੂਰਨ ਆਸ ਹੈ ਕਿ ਜਗਨਨਾਥ ਪੁਰੀ ਟਰੱਸਟ ਵੱਲੋਂ ਸ਼੍ਰੋਮਣੀ ਕਮੇਟੀ ਵਿਚ ਪ੍ਰਗਟ ਕੀਤੇ ਭਰੋਸੇ ਅਨੁਸਾਰ ਇਹ ਅਸਥਾਨ ਸੰਗਤ ਦੀ ਭਾਵਨਾ ਅਨੁਸਾਰ ਜਲਦ ਹੀ ਤਿਆਰ ਹੋਵੇਗਾ ਅਤੇ ਇਥੇ ਗੁਰਮਤਿ ਮਰਯਾਦਾ ਅਨੁਸਾਰ ਸੇਵਾ ਸੰਭਾਲ ਹੋ ਸਕੇਗੀ।

੧ ਦਸੰਬਰ

# ਮਹਾਰਾਸ਼ਟਰ ਦੇ ਪਿੰਡ ਬਲਸਾ ਵਿਖੇ ਸਿਕਲੀਗਰਾਂ ਨੂੰ ਤੰਗ ਪ੍ਰੇਸ਼ਾਨ ਕਰਨ ਦੀ ਸ਼੍ਰੋਮਣੀ ਕਮੇਟੀ ਵੱਲੋਂ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਹਾਰਾਸ਼ਟਰ ਦੇ ਜ਼ਿਲ੍ਹਾ ਪਰਭਾਣੀ ਦੇ ਪਿੰਡ ਬਲਸਾ ਵਿਖੇ ਪੁਲਿਸ ਪ੍ਰਸ਼ਾਸਨ ਵੱਲੋਂ ਸਿਕਲੀਗਰ ਸਿੱਖਾਂ ਦੇ ਘਰ ਢਾਹੇ ਜਾਣ ਅਤੇ ਗੁਰਦੁਆਰਾ ਸਾਹਿਬ ਦੇ ਨਿਸ਼ਾਨ ਸਾਹਿਬ ਦਾ ਨੁਕਸਾਨ ਕਰਨ ਦਾ ਸਖ਼ਤ ਨੋਟਿਸ ਲਿਆ ਹੈ। ਦਫ਼ਤਰ ਸ਼੍ਰੋਮਣੀ ਕਮੇਟੀ ਤੋਂ ਜਾਰੀ ਇਕ ਪ੍ਰੈੱਸ ਬਿਆਨ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਬੁਲਾਰੇ ਸ. ਦਿਲਜੀਤ ਸਿੰਘ ਬੇਦੀ ਨੇ ਕਿਹਾ ਕਿ ਸਿਕਲੀਗਰ ਸਿੱਖ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਸਿੱਖ ਸਮਾਜ ਦਾ ਅਹਿਮ ਅੰਗ ਰਹੇ ਹਨ, ਪਰੰਤੂ ਦੁੱਖ ਦੀ ਗੱਲ ਹੈ ਕਿ ਸਮੇਂ-ਸਮੇਂ ਸਿਕਲੀਗਰ ਸਿੱਖਾਂ ਨੂੰ ਦਬਾਇਆ ਜਾਂਦਾ ਰਿਹਾ ਹੈ। ਉਨ੍ਹਾਂ ਕਿਹਾ ਕਿ ਤਾਜ਼ਾ ਘਟਨਾ ਵਿਚ ਮਹਾਰਾਸ਼ਟਰ ਜ਼ਿਲ੍ਹੇ ਦੇ ਪਿੰਡ ਬਲਸਾ 'ਚ ਸਿਕਲੀਗਰ ਸਿੱਖਾਂ ਨੂੰ ਤੰਗ ਕੀਤੇ ਜਾਣ ਦੀ ਖ਼ਬਰ ਹੈ, ਜਿਸ ਦੀ ਸ਼੍ਰੋਮਣੀ ਕਮੇਟੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦੀ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ ਬਾਰੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਨਾਲ ਵਿਚਾਰ ਕੀਤੀ ਗਈ ਹੈ ਅਤੇ ਉਨ੍ਹਾਂ ਨੇ ਮਾਮਲੇ ਦੀ ਮੁਕੰਮਲ ਜਾਣਕਾਰੀ ਲਈ ਛੱਤੀਸਗੜ੍ਹ ਸਿੱਖ ਮਿਸ਼ਨ ਦੇ ਇੰਚਾਰਜ ਦੀ ਡਿਊਟੀ ਲਗਾ ਦਿੱਤੀ ਹੈ। ਉਨ੍ਹਾਂ ਕਿਹਾ ਕਿ ਸਿਕਲੀਗਰ ਸਿੱਖ ਜੋ ਪਹਿਲਾਂ ਹੀ ਮੁਸ਼ਕਲ ਨਾਲ ਆਪਣਾ ਗੁਜ਼ਾਰਾ ਕਰ ਰਹੇ ਹਨ, ਨੂੰ ਇਸ ਤਰ੍ਹਾਂ ਤੰਗ ਪ੍ਰੇਸ਼ਾਨ ਤੇ ਬੇਘਰ ਕਰਨਾ ਠੀਕ ਨਹੀਂ ਹੈ। ਉਨ੍ਹਾਂ ਆਖਿਆ ਕਿ ਸਿਕਲੀਗਰ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਉਣ ਲਈ ਸ਼੍ਰੋਮਣੀ ਕਮੇਟੀ ਦੇ ਨੁਮਾਇੰਦੇ ਮਹਾਰਾਸ਼ਟਰ ਸਰਕਾਰ ਨਾਲ ਰਾਬਤਾ ਵੀ ਬਣਾਉਣਗੇ।

ਇਸੇ ਦੌਰਾਨ ਸ. ਬੇਦੀ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਦੇਸ਼ ਦੇ ਵੱਖ ਵੱਖ ਥਾਵਾਂ 'ਤੇ ਵੱਸਦੇ ਸਿਕਲੀਗਰ ਸਿੱਖਾਂ ਦੀ ਹਮੇਸ਼ਾ ਮੱਦਦ ਕੀਤੀ ਜਾਂਦੀ ਰਹੀ ਹੈ। ਉਨ੍ਹਾਂ ਦੱਸਿਆ ਕਿ ਬੀਤੇ ਸਾਲ ਜਦੋਂ ਮੱਧ ਪ੍ਰਦੇਸ਼ 'ਚ ਵੱਸਦੇ ਸਿਕਲੀਗਰ ਸਿੱਖਾਂ ਨੂੰ ਸਥਾਨਕ ਪ੍ਰਸ਼ਾਸਨ ਵੱਲੋਂ ਤੰਗ ਪ੍ਰੇਸ਼ਾਨ ਕੀਤਾ ਗਿਆ ਸੀ, ਤਾਂ ਉਸ ਸਮੇਂ ਸ਼੍ਰੋਮਣੀ ਕਮੇਟੀ ਨੇ ਪੀੜਤਾਂ ਦੀ ਬਾਂਹ ਫੜ੍ਹੀ ਸੀ। ਉਨ੍ਹਾਂ ਵਿਸਥਾਰ ਦਿੰਦਿਆਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਮੱਧ ਪ੍ਰਦੇਸ਼, ਮਹਾਰਾਸ਼ਟਰ

ਅਤੇ ਆਂਧਰਾ ਪ੍ਰਦੇਸ਼ ਦੇ ਸਿਕਲੀਗਰ ਸਿੱਖ ਬੱਚਿਆਂ ਦੀ ਸਕੂਲੀ ਫੀਸਾਂ ਦਿੱਤੀਆਂ ਜਾ ਰਹੀਆਂ ਹਨ। ਬੀਤੇ ਸਾਲ ਸ਼੍ਰੋਮਣੀ ਕਮੇਟੀ ਦੇ ਇਕ ਵਫ਼ਦ ਵੱਲੋਂ ਵਿਸ਼ਾਖਾਪਟਨਮ ਜਾ ਕੇ ੯੪ ਬੱਚਿਆਂ ਦੀ ਸਾਲ ਭਰ ਦੀ ਫੀਸ ਵੱਖ-ਵੱਖ ਸਕੂਲਾਂ ਨੂੰ ਸਿਧੀ ਦਿੱਤੀ ਗਈ, ਜੋ ਲਗਪਗ ੮ ਲੱਖ ਰੁਪਏ ਬਣਦੀ ਹੈ। ਇਸ ਤੋਂ ਇਲਾਵਾ ਰਾਏਪੁਰ ਛੱਤੀਸਗੜ੍ਹ ਵਿਖੇ ਵੀ ੮੦ ਬੱਚਿਆਂ ਦੀਆਂ ਫੀਸਾਂ ਦਿੱਤੀਆਂ ਗਈਆਂ। ਸ. ਬੇਦੀ ਨੇ ਦੱਸਿਆ ਕਿ ਬੀਤੇ ਸਾਲ ਸਥਾਨਕ ਪ੍ਰਸ਼ਾਸਨ ਵੱਲੋਂ ੪੦ ਸਿਕਲੀਗਰ ਸਿੱਖ ਜਿਨ੍ਹਾਂ 'ਤੇ ਕੇਸ ਪਾ ਦਿੱਤੇ ਗਏ ਸਨ, ਦੀ ਆਰਥਿਕ ਸਹਾਇਤਾ ਵੀ ਕੀਤੀ ਗਈ। ਸ਼੍ਰੋਮਣੀ ਕਮੇਟੀ ਸਿਕਲੀਗਰ ਸਿੱਖਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਲਈ ਵਿਸ਼ੇਸ਼ ਯਤਨ ਕਰ ਰਹੀ ਹੈ। ਇਸ ਤਹਿਤ ਇੰਦੌਰ ਵਿਖੇ ਉਦਯੋਗਿਕ ਸਿਖਲਾਈ ਕੇਂਦਰ ਸਥਾਪਤ ਕੀਤਾ ਜਾ ਰਿਹਾ ਹੈ ਅਤੇ ਤਕਨੀਕੀ ਵਿੱਦਿਆ ਦੇਣ ਲਈ ਸ਼੍ਰੋਮਣੀ ਕਮੇਟੀ ਦੀਆਂ ਸੰਸਥਾਵਾਂ ਵਿਚ ਵੀ ਪ੍ਰਬੰਧ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਬੱਚਿਆਂ ਦੀ ਫੀਸਾਂ ਅਤੇ ਪੜ੍ਹਾਈ ਲਈ ਇਸ ਕਰਕੇ ਵਿਸ਼ੇਸ਼ ਤਵੱਜੋਂ ਦਿੱਤੀ ਜਾ ਰਹੀ ਹੈ ਕਿ ਇਨ੍ਹਾਂ ਸਿਕਲੀਗਰ ਸਿੱਖਾਂ ਦੀ ਅਗਲੀ ਪੀੜ੍ਹੀ ਸਵੈ-ਨਿਰਭਰ ਹੋ ਕੇ ਆਪਣੇ ਪੈਰਾਂ 'ਤੇ ਖੜ੍ਹੀ ਹੋ ਸਕੇ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਖ਼ੁਦ ਇੰਦੌਰ ਅਤੇ ਆਸ-ਪਾਸ ਦੇ ਇਲਾਕਿਆਂ ਵਿਚ ਜਾ ਕੇ ਆਏ ਹਨ ਅਤੇ ਉਥੋਂ ਦੇ ਆਗੂਆਂ ਸਿੱਖਾਂ ਨੂੰ ਸਿਕਲੀਗਰਾਂ ਦੀ ਮੱਦਦ ਲਈ ਵੀ ਪ੍ਰੇਰਣਾ ਕੀਤੀ ਗਈ ਹੈ। ਮੱਧ ਪ੍ਰਦੇਸ਼ ਦੇ ਕੁਝ ਇਲਾਕਿਆਂ ਵਿਚ ਸਿਲਾਈ ਸੈਂਟਰ ਖੋਲ੍ਹਣ ਦਾ ਵੀ ਉਪਰਾਲਾ ਕੀਤਾ ਗਿਆ ਹੈ। ਸ. ਬੇਦੀ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ਸਿਕਲੀਗਰ ਸਿੱਖਾਂ ਦੇ ਗੁਰਦੁਆਰਾ ਸਾਹਿਬਾਨ ਲਈ ਵੀ ਵਿਸ਼ੇਸ਼ ਮੱਦਦ ਕੀਤੀ ਜਾਂਦੀ ਰਹੀ ਹੈ ਅਤੇ ਲੋੜੀਂਦਾ ਸਮਾਨ ਵੀ ਮੁਹੱਈਆ ਕਰਵਾਇਆ ਗਿਆ ਸੀ। ਸਿਕਲੀਗਰ ਸਿੱਖਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੇਤ ਹੋਰਨਾਂ ਗੁਰ-ਅਸਥਾਨਾਂ ਦੇ ਦਰਸ਼ਨ ਕਰਵਾਉਣ ਦਾ ਵੀ ਸਮੇਂ ਸਮੇਂ ਪ੍ਰਬੰਧ ਕੀਤਾ ਜਾਂਦਾ ਹੈ, ਜਿਸ ਲਈ ਟਿਕਟਾਂ, ਰਿਹਾਇਸ਼ ਆਦਿ ਦੀਆਂ ਸੁਵਿਧਾਵਾਂ ਪਹਿਲ ਦੇ ਅਧਾਰ 'ਤੇ ਦਿੱਤੀਆਂ ਜਾਂਦੀਆਂ ਹਨ। ਉਨ੍ਹਾਂ ਕਿਹਾ ਕਿ ਸਿਕਲੀਗਰ ਸਿੱਖਾਂ ਨੂੰ ਮੱਦਦ ਦੇਣ ਵਿਚ ਸ਼੍ਰੋਮਣੀ ਕਮੇਟੀ ਹਮੇਸ਼ਾ ਆਪਣੀ ਜ਼ੁੰਮੇਵਾਰੀ ਨਿਭਾਉਂਦੀ ਰਹੀ ਹੈ ਅਤੇ ਨਿਭਾਉਂਦੀ ਰਹੇਗੀ। ੩ ਦਸੰਬਰ

# ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਵਿਖੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਵੱਲੋਂ ਸਿੱਖ ਅਜਾਇਬ ਘਰ ਸੰਗਤਾਂ ਨੂੰ ਸਮਰਪਿਤ

ਪਟਿਆਲਾ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਵਿਖੇ ਸਿੱਖ ਇਤਿਹਾਸ ਨੂੰ ਦਰਸਾਉਂਦਾ ਸਿੱਖ ਅਜਾਇਬ ਘਰ ਅਤੇ ਸਟੀਲ ਦਾ ਬਣਾਇਆ ਨਵਾਂ ਨਿਸ਼ਾਨ ਸਾਹਿਬ ਸੰਗਤਾਂ ਨੂੰ ਸਮਰਪਿਤ ਕੀਤਾ ਗਿਆ।

ਸਿੱਖ ਅਜਾਇਬ ਘਰ ਦੇ ਉਦਘਾਟਨ ਮੌਕੇ ਸ਼੍ਰੋਮਣੀ ਕਮੇਟੀ ਦੇ ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸ਼੍ਰੋਮਣੀ ਕਮੇਟੀ ਦੇ ਐਗਜ਼ੈਕਟਿਵ ਮੈਂਬਰ ਜਥੇਦਾਰ ਜਰਨੈਲ ਸਿੰਘ ਕਰਤਾਰਪੁਰ, ਜਥੇਦਾਰ ਸੁਰਜੀਤ ਸਿੰਘ ਗੜ੍ਹੀ, ਜਥੇਦਾਰ ਸ਼ਵਿੰਦਰ ਸਿੰਘ ਸੱਭਰਵਾਲ, ਸਾਬਕਾ ਸ਼੍ਰੋਮਣੀ ਕਮੇਟੀ ਮੈਂਬਰ ਬੀਬੀ ਕਮਲੇਸ਼ ਕੌਰ ਤੋਂ ਇਲਾਵਾ ਸਿੱਖ ਅਜਾਇਬ ਘਰ ਦੀ ਸੇਵਾ ਕਰਵਾਉਣ ਵਾਲੇ ਸ. ਭਗਵੰਤ ਸਿੰਘ, ਸ. ਅਜੀਤ ਸਿੰਘ ਅਤੇ ਅਜੀਤ ਆਰਟਸ ਵਾਲਿਆਂ ਤੋਂ ਇਲਾਵਾ ਸਟੀਲ ਦੇ ਨਵੇਂ ਨਿਸ਼ਾਨ ਦੀ ਸੇਵਾ 'ਚ ਯੋਗਦਾਨ ਪਾਉਣ ਵਾਲੇ ਬਾਬਾ ਕੁੰਦਨ ਸਿੰਘ ਭਲਾਈ ਟਰੱਸਟ ਦੇ ਮਾਤਾ ਬਿਪਨਪ੍ਰੀਤ ਕੌਰ ਅਤੇ ਕਾਰ ਸੇਵਾ ਵਾਲੇ ਬਾਬਾ ਅਮਰੀਕ ਸਿੰਘ, ਸਾਬਕਾ ਵਿਧਾਇਕ ਸ. ਸੁਰਜੀਤ ਸਿੰਘ ਕੋਹਲੀ ਆਦਿ ਨੇ ਸ਼ਿਰਕਤ ਕੀਤੀ।

ਉਦਘਾਟਨ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਜ਼ੂਰੀ ਰੱਖੇ ਗਏ ਸ੍ਰੀ ਆਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਇਸ ਮੌਕੇ ਹੈਡ ਗ੍ਰੰਥੀ ਗਿਆਨੀ ਪ੍ਰਨਾਮ ਸਿੰਘ ਨੇ ਅਰਦਾਸ ਕੀਤੀ ਅਤੇ ਹਜ਼ੂਰੀ ਰਾਗੀ ਸਿੰਘਾਂ ਨੇ ਕੀਰਤਨ

ਪ੍ਰਵਾਹ ਚਲਾਇਆ। ਇਸ ਮੌਕੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਸਿੱਖ ਇਤਿਹਾਸ ਦੀ ਤਰਜ਼ਮਾਨੀ ਕਰਦੇ ਸਿੱਖ ਅਜਾਇਬ ਘਰ ਗੁਰਦੁਆਰਿਆਂ 'ਚ ਹੋਣੇ ਅੱਜ ਸਮੇਂ ਦੀ ਵੱਡੀ ਲੋੜ ਹੈ ਤਾਂ ਜੋ ਮੌਜੂਦਾ ਹਾਲਾਤਾਂ 'ਚ ਬੱਚਿਆਂ ਅਤੇ ਅਜੋਕੀ ਪੀੜੀ ਨੂੰ ਸਿੱਖ ਵਿਰਸੇ, ਗੁਰਮਤਿ ਸੱਭਿਆਚਾਰ ਬਾਰੇ ਜਾਣੂੰ ਕਰਵਾਇਆ ਜਾ ਸਕੇ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਿੱਖ ਇਤਿਹਾਸ ਕੁਰਬਾਨੀਆਂ ਨਾਲ ਭਰਿਆ ਅਤੇ ਅਜਿਹੇ ਸ਼ਾਨਾਮੱਤੇ ਇਤਿਹਾਸ ਬਾਰੇ ਅਜੋਕੀ ਪੀੜੀ ਨੂੰ ਜਾਣੂੰ ਕਰਵਾਉਣ ਲਈ ਸ਼੍ਰੋਮਣੀ ਕਮੇਟੀ ਵੱਲੋਂ ਅਹਿਮ ਉਪਰਾਲੇ ਕੀਤੇ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੀ ਵਿਰਾਸਤ ਨੂੰ ਸੰਭਾਲਣ, ਧਰਮ ਦੇ ਪ੍ਰਚਾਰ ਅਤੇ ਪਸਾਰ ਲਈ ਸ਼੍ਰੋਮਣੀ ਕਮੇਟੀ ਯਤਨਸ਼ੀਲ ਹੈ।

ਭਾਈ ਲੌਂਗੋਵਾਲ ਨੇ ਕਿਹਾ ਕਿ ਕਰਤਾਰਪੁਰ ਲਾਂਘਾ ਖੁੱਲ੍ਹਣ ਨੂੰ ਲੈ ਕੇ ਨਾਨਕ ਨਾਮ ਲੇਵਾ ਸੰਗਤਾਂ 'ਚ ਗੁਰੂ ਸਾਹਿਬ ਦੇ ਪਾਵਨ ਅਸਥਾਨ ਦੇ ਦਰਸ਼ਨਾਂ ਦੀ ਆਸ ਬੱਝੀ ਹੈ। ਉਨ੍ਹਾਂ ਕਿਹਾ ਕਿ ਕਰਤਾਰਪੁਰ ਲਾਂਘੇ ਦਾ ਖੁੱਲ੍ਹਣਾ ਦੋਵਾਂ ਸਰਕਾਰਾਂ ਵੱਲੋਂ ਜਿਤਾਈ ਗਈ ਆਸਥਾ ਨਾਲ ਹੀ ਸੰਭਵ ਹੋ ਸਕਿਆ ਹੈ। ਉਨ੍ਹਾਂ ਕਿਹਾ ਕਿ ਕਰਤਾਰਪੁਰ ਦੇ ਦਰਸ਼ਨਾਂ ਲਈ ਜਾਣ ਵਾਲੀਆਂ ਸੰਗਤਾਂ ਵੱਲੋਂ ਜਿਥੇ ਪਾਕਿਸਤਾਨ ਦੀ ਸਰਕਾਰ ਹਰ ਸੰਭਵ ਸਹਾਇਤਾ ਮੁਹੱਈਆ ਕਰਨ ਦਾ ਵਾਅਦਾ ਕੀਤਾ ਗਿਆ, ਉਥੇ ਸੰਗਤਾਂ ਦੇ ਠਹਿਰਣ ਅਤੇ ਰਹਿਣ ਸਹਿਣ ਦੇ ਪ੍ਰਬੰਧ ਲਈ ਸ਼੍ਰੋਮਣੀ ਕਮੇਟੀ ਵੱਲੋਂ ਸਰਾਂ ਬਣਾਉਣ ਦਾ ਕਾਰਜ ਕੀਤਾ ਜਾਵੇਗਾ।

ਇਸ ਮੌਕੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਵੱਲੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਸਿਰੋਪਾਓ ਦੇ ਕੇ ਸਨਮਾਨਤ ਕੀਤਾ ਗਿਆ। ਸਨਮਾਨ ਕਰਨ ਵਾਲਿਆਂ 'ਚ ਗੁਰਦੁਆਰਾ ਦੂਖਨਿਵਾਰਨ ਸਾਹਿਬ ਮੈਨੇਜਰ ਗੁਰਪ੍ਰੀਤ ਸਿੰਘ ਰੋਡੇ, ਨਿੱਜੀ ਸਹਾਇਕ ਸ. ਸੁਖਵਿੰਦਰ ਸਿੰਘ, ਸ. ਦਰਸ਼ਨ ਸਿੰਘ, ਸ. ਤਰਸੇਮ ਸਿੰਘ, ਐਡੀਸ਼ਨਲ ਮੈਨੇਜਰ ਕਰਮ ਸਿੰਘ, ਸ. ਅਮਰਪਾਲ ਸਿੰਘ, ਸ. ਗੁਰਦੀਪ ਸਿੰਘ, ਸ. ਰੁਪਿੰਦਰ ਸਿੰਘ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਸਟਾਫ ਅਤੇ ਅਧਿਕਾਰੀ ਆਦਿ ਸ਼ਾਮਲ ਸਨ। ੩ ਦਸੰਬਰ

# ਸ਼੍ਰੋਮਣੀ ਕਮੇਟੀ ਨੇ ਮਨਾਇਆ ਬਾਬਾ ਗੁਰਬਖ਼ਸ਼ ਸਿੰਘ ਦਾ ਸ਼ਹੀਦੀ ਦਿਹਾੜਾ

ਅੰਮ੍ਰਿਤਸਰ – ਸਿੱਖ ਕੌਮ ਦੇ ਮਹਾਨ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਜੀ ਦਾ ਸ਼ਹੀਦੀ ਦਿਹਾੜਾ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਸਥਿਤ ਉਨ੍ਹਾਂ ਨਾਲ ਸਬੰਧਤ ਅਸਥਾਨ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਤੋਂ ਬਾਅਦ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਕੁਲਦੀਪ ਸਿੰਘ ਦੇ ਜਥੇ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ ਅਤੇ ਅਰਦਾਸ ਉਪਰੰਤ ਪਾਵਨ ਹੁਕਮਨਾਮਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਨੇ ਲਿਆ। ਸਮਾਗਮ ਦੌਰਾਨ ਸੰਗਤਾਂ ਨਾਲ ਵਿਚਾਰ ਸਾਂਝੇ ਕਰਦਿਆਂ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਨੇ ਕਿਹਾ ਕਿ ਬਾਬਾ ਗੁਰਬਖ਼ਸ਼ ਸਿੰਘ ਜੀ ਸਿੱਖ ਕੌਮ ਦੇ ਮਾਣਮੱਤੇ ਸ਼ਹੀਦ ਹਨ, ਜਿਨ੍ਹਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਨੂੰ ਬਰਕਰਾਰ ਰੱਖਣ ਲਈ ਅਹਿਮਦ ਸ਼ਾਹ ਅਬਦਾਲੀ ਦੀ ਤੀਹ ਹਜ਼ਾਰ ਫ਼ੌਜ ਦਾ ਮੁਕਾਬਲਾ ਆਪਣੇ ਕੇਵਲ ਕੁਝ ਕੁ ਸਾਥੀਆਂ ਨਾਲ ਕੀਤਾ। ਉਨ੍ਹਾਂ ਕਿਹਾ ਕਿ ਬਾਬਾ ਗੁਰਬਖ਼ਸ਼ ਸਿੰਘ ਦਾ ਜੀਵਨ ਅਤੇ ਉਨ੍ਹਾਂ ਦੀ ਸ਼ਹਾਦਤ ਆਪਣੇ ਧਰਮ ਅਸਥਾਨਾਂ ਦੀ ਰਾਖੀ ਲਈ ਸਿੱਖ ਕੌਮ ਨੂੰ ਅਗਵਾਈ ਦੇਣ ਵਾਲੀ ਹੈ ਅਤੇ ਅਜੋਕੀ ਸਿੱਖ ਨੌਜੁਆਨੀ ਨੂੰ ਉਨ੍ਹਾਂ ਦੀ ਦੇਣ ਤੋਂ ਪ੍ਰੇਰਣਾ ਪ੍ਰਾਪਤ ਕਰਨੀ ਚਾਹੀਦੀ ਹੈ। ਗਿਆਨੀ ਗੁਰਮਿੰਦਰ ਸਿੰਘ ਨੇ ਸੰਗਤ ਨੂੰ ਬਾਣੀ ਅਤੇ ਬਾਣੇ ਨਾਲ ਜੁੜ ਕੇ ਜੀਵਨ ਬਤੀਤ ਕਰਨ ਦੀ ਪ੍ਰੇਰਣਾ ਵੀ ਕੀਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਦਿਲਜੀਤ ਸਿੰਘ ਬੇਦੀ, ਸ. ਬਲਵਿੰਦਰ ਸਿੰਘ ਜੌੜਾਸਿੰਘਾ ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਸਿਮਰਜੀਤ ਸਿੰਘ ਕੰਗ, ਸ. ਨਿਸ਼ਾਨ ਸਿੰਘ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਪ੍ਰੀਤਪਾਲ ਸਿੰਘ ਐਲ.ਏ., ਸ. ਸਤਨਾਮ ਸਿੰਘ ਸੁਪ੍ਰਿੰਟੈਂਡੈਂਟ, ਇੰਚਾਰਜ ਸ. ਪਰਮਦੀਪ ਸਿੰਘ, ਸ. ਗੁਰਦਿਆਲ ਸਿੰਘ, ਸ. ਦੀਪਇੰਦਰ ਸਿੰਘ, ਸ. ਗੁਰਮੀਤ ਸਿੰਘ ਮੁਕਤਸਰੀ, ਸ. ਮਨਜੀਤ ਸਿੰਘ, ਸ. ਪਲਵਿੰਦਰ ਸਿੰਘ, ਐਡੀਸ਼ਨਲ ਮੈਨੇਜਰ ਸ. ਸੁਖਰਾਜ ਸਿੰਘ, ਸ. ਇਕਬਾਲ ਸਿੰਘ ਮੁਖੀ, ਸ. ਦਰਸ਼ਨ ਸਿੰਘ ਥੰਮਣਗੜ੍ਹ, ਸ. ਸਤਨਾਮ ਸਿੰਘ ਮਾਂਗਾਸਰਾਏ , ਸ. ਪਰਮਜੀਤ ਸਿੰਘ, ਸ. ਨਿਸ਼ਾਨ ਸਿੰਘ ਸਮੇਤ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦਾ ਸਟਾਫ਼ ਅਤੇ ਸੰਗਤਾਂ ਹਾਜ਼ਰ ਸਨ।

੦੪ ਦਸੰਬਰ

# ਸਿੱਖ ਕਤਲੇਆਮ ਸਬੰਧੀ ਸੁਪਰੀਮ ਕੋਰਟ ਵੱਲੋਂ ਐਸ.ਆਈ.ਟੀ. ਗਠਤ ਕਰਨ ਦਾ ਫੈਸਲਾ ਸ਼ਲਾਘਾਯੋਗ-ਭਾਈ ਲੌਂਗੋਵਾਲ

ਅੰਮ੍ਰਿਤਸਰ- ੧੯੮੪ 'ਚ ਵਾਪਰੇ ਸਿੱਖ ਕਤਲੇਆਮ ਦੇ ਕੇਸਾਂ ਦੀ ਜਾਂਚ ਲਈ ਸੁਪਰੀਮ ਕੋਰਟ ਵੱਲੋਂ ਦੋ ਮੈਂਬਰੀ ਵਿਸ਼ੇਸ਼ ਜਾਂਚ ਟੀਮ ਗਠਤ ਕਰਨ ਦੇ ਫੈਸਲੇ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਵਾਗਤ ਕੀਤਾ ਗਿਆ ਹੈ। ਸ਼੍ਰੋਮਣੀ ਕਮੇਟੀ ਦਫ਼ਤਰ ਤੋਂ ਜਾਰੀ ਇਕ ਬਿਆਨ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ੧੯੮੪ ਦਾ ਸਿੱਖ ਕਤਲੇਆਮ ਸਿੱਖ ਜਗਤ ਲਈ ਕਦੇ ਨਾ ਭੁਲਾਇਆ ਜਾਣ ਵਾਲਾ ਕਾਂਡ ਹੈ ਅਤੇ ਇਸ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਸਿੱਖ ਕੌਮ ਵੱਲੋਂ ਪਿਛਲੇ ੩੪ ਸਾਲ ਤੋਂ ਸੰਘਰਸ਼ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸਿੱਖ ਨਸਲਕੁਸ਼ੀ ਦੇ ਦੋਸ਼ੀਆਂ ਨੂੰ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ ਅਤੇ ਇਸ ਸਬੰਧ ਵਿਚ ਸੁਪਰੀਮ ਕੋਰਟ ਵੱਲੋਂ ਐਸ.ਆਈ.ਟੀ. ਬਣਾਉਣ ਦਾ ਤਾਜ਼ਾ ਫੈਸਲਾ ਸਵਾਗਤਯੋਗ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਸ ਪ੍ਰਗਟਾਈ ਕਿ ਇਸ ਫੈਸਲੇ ਨਾਲ ਬੰਦ ਕੀਤੇ ਜਾ ਚੁੱਕੇ ਕੇਸਾਂ ਨੂੰ ਮੁੜ ਜਾਂਚ ਦੇ ਘੇਰੇ ਵਿਚ ਲਿਆਂਦਾ ਜਾ ਸਕੇਗਾ। ਭਾਈ ਲੌਂਗੋਵਾਲ ਨੇ ਕਿਹਾ ਕਿ ਬੀਤੇ ਦਿਨੀਂ ਅਦਾਲਤ ਨੇ ਸਿੱਖ ਨਸਲਕੁਸ਼ੀ ਦੇ ਦੋ ਦੋਸ਼ੀਆਂ ਨੂੰ ਕਰੜੀਆਂ ਸਜ਼ਾਵਾਂ ਦੇ ਕੇ ਸਿੱਖਾਂ ਦਾ ਭਰੋਸਾ ਜਿੱਤਿਆ ਹੈ ਅਤੇ ਹੁਣ ਸੁਪਰੀਮ ਕੋਰਟ ਵੱਲੋਂ ਵਿਸ਼ੇਸ਼ ਜਾਂਚ ਟੀਮ ਗਠਤ ਕਰਕੇ ਬੰਦ ਕੀਤੇ ਜਾ ਚੁੱਕੇ ਮਾਮਲਿਆਂ 'ਤੇ ਮੁੜ ਵਿਚਾਰ ਦੇ ਫੈਸਲੇ ਨਾਲ ਸਿੱਖਾਂ ਦਾ ਨਿਆਂਪਾਲਕਾ 'ਤੇ ਭਰੋਸਾ ਹੋਰ ਵੀ ਪੱਕਾ ਹੋਇਆ ਹੈ। ਉਨ੍ਹਾਂ ਕਿਹਾ ਕਿ ੧੯੮੪ ਦੀ ਸਿੱਖ ਨਸਲਕੁਸ਼ੀ ਦੇ ਦੋਸ਼ੀਆਂ ਨੂੰ ਕਿਸੇ ਵੀ ਸੂਰਤ ਵਿਚ ਬਖ਼ਸ਼ਿਆਂ ਨਹੀਂ ਜਾਣਾ ਚਾਹੀਦਾ ਅਤੇ ਹਰ ਦੋਸ਼ੀ ਨੂੰ ਕਰੜੀ ਤੋਂ ਕਰੜੀ ਤੋਂ ਸਜ਼ਾ ਮਿਲਣੀ ਚਾਹੀਦੀ ਹੈ ਭਾਵੇਂ ਉਹ ਕਿੰਨਾ ਵੀ ਸ਼ਕਤੀਸ਼ਾਲੀ ਕਿਉਂ ਨਾ ਹੋਵੇ।

੦੫ ਦਸੰਬਰ

# ਡਾ. ਰੂਪ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਦੇ ਅਧਿਕਾਰੀਆਂ ਨਾਲ ਪ੍ਰਬੰਧਾਂ ਸਬੰਧੀ ਕੀਤੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਨਿਰਦੇਸ਼ਾਂ 'ਤੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰਾਂ ਨਾਲ ਇਕੱਤਰਤਾ ਕਰਕੇ ਪ੍ਰਬੰਧਾਂ ਸਬੰਧੀ ਵਿਚਾਰ-ਵਟਾਂਦਰਾ ਕੀਤਾ। ਮੁੱਖ ਸਕੱਤਰ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸਮੁੱਚੇ ਵਿਸ਼ਵ ਦੀਆਂ ਸੰਗਤਾਂ ਲਈ ਸ਼ਰਧਾ ਦਾ ਕੇਂਦਰ ਹੈ ਅਤੇ ਇਥੇ ਪੁੱਜਣ ਵਾਲੀਆਂ ਸੰਗਤਾਂ ਨੂੰ ਕਿਸੇ ਵੀ ਕਿਸਮ ਦੀ ਮੁਸ਼ਕਲ ਨਹੀਂ ਆਉਣੀ ਚਾਹੀਦੀ। ਉਨ੍ਹਾਂ ਸਮੂਹ ਮੈਨੇਜਰਾਂ ਨੂੰ ਨਿਰਦੇਸ਼ ਦਿੱਤੇ ਕਿ ਉਹ ਆਪਣੇ ਜ਼ੁੰਮੇ ਲੱਗੀ ਡਿਊਟੀ

ਤਨਦੇਹੀ ਨਾਲ ਨਿਭਾਉਣ। ਉਨ੍ਹਾਂ ਆਖਿਆ ਕਿ ਜੇਕਰ ਕਿਸੇ ਵੀ ਕਿਸਮ ਦੀ ਕੁਤਾਹੀ ਸਾਹਮਣੇ ਆਉਂਦੀ ਹੈ ਤਾਂ ਸਬੰਧਤ ਮੈਨੇਜਰ ਜ਼ੁੰਮੇਵਾਰ ਹੋਵੇਗਾ। ਇਸ ਦੌਰਾਨ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਅਵਤਾਰ ਸਿੰਘ ਸੈਂਪਲਾ ਅਤੇ ਸ. ਦਿਲਜੀਤ ਸਿੰਘ ਬੇਦੀ ਨੇ ਵੀ ਮੈਨੇਜਰਾਂ ਨੂੰ ਆਪਣੀ ਡਿਊਟੀ ਸੰਜੀਦਗੀ ਨਾਲ ਨਿਭਾਉਣ ਦੀ ਪ੍ਰੇਰਣਾ ਕੀਤੀ। ਉਨ੍ਹਾਂ ਕਿਹਾ ਕਿ ਸ੍ਰੀ ਦਰਬਾਰ ਸਾਹਿਬ ਆਉਣ ਵਾਲੀਆਂ ਸੰਗਤਾਂ ਦਾ ਸਤਿਕਾਰ ਅਤੇ ਪਾਵਨ ਦਰਬਾਰ ਦੀ ਮਰਯਾਦਾ ਵਿਚ ਕਿਸੇ ਕਿਸਮ ਦੀ ਢਿੱਲ ਨਹੀਂ ਹੋਣੀ ਚਾਹੀਦੀ ਅਤੇ ਇਨ੍ਹਾਂ ਗੱਲਾਂ ਦਾ ਸਾਰੇ ਮੈਨੇਜਰਾਂ ਨੂੰ ਵਿਸ਼ੇਸ਼ ਤੌਰ 'ਤੇ ਖ਼ਿਆਲ ਰੱਖਣਾ ਚਾਹੀਦਾ ਹੈ। ਇਕੱਤਰਤਾ ਵਿਚ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ ਤੇ ਸ. ਬਿਜੈ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਸ. ਮਨਜਿੰਦਰ ਸਿੰਘ ਮੰਡ, ਸ. ਗੁਰਿੰਦਰ ਸਿੰਘ ਮਥਰੇਵਾਲ, ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ, ਸ. ਸੁਖਰਾਜ ਸਿੰਘ, ਸ. ਸਤਨਾਮ ਸਿੰਘ ਮਾਂਗਾਸਰਾਏ, ਸ. ਪਰਮਜੀਤ ਸਿੰਘ, ਸ. ਇਕਬਾਲ ਸਿੰਘ ਮੁਖੀ, ਸ. ਸੁਖਬੀਰ ਸਿੰਘ, ਸ. ਨਰਿੰਦਰ ਸਿੰਘ ਮਥਰੇਵਾਲ, ਸ. ਬਘੇਲ ਸਿੰਘ, ਸ. ਗੁਰਾ ਸਿੰਘ, ਸ. ਨਿਸ਼ਾਨ ਸਿੰਘ, ਸ. ਹਰਪ੍ਰੀਤ ਸਿੰਘ, ਸ. ਜਗਤਾਰ ਸਿੰਘ ਸ਼ਹੂਰਾ, ਮੀਤ ਮੈਨੇਜਰ ਸ. ਜਸਪਾਲ ਸਿੰਘ, ਸ. ਗੁਰਪ੍ਰੀਤ ਸਿੰਘ ਤੇ ਹੋਰ ਮੌਜੂਦ ਸਨ। ੦੫ ਦਸੰਬਰ

# 'ਸ੍ਰੀ ਗੁਰੂ ਨਾਨਕ ਦੇਵ ਜੀ ਦਾ ੫੫੦ਵਾਂ ਪ੍ਰਕਾਸ਼ ਪੁਰਬ ਕਿਵੇਂ ਮਨਾਈਏ' ਸਬੰਧੀ ਲੈਕਚਰ ਕਰਵਾਇਆ

## ਵਿਸ਼ਵ ਦੇ ਵਿਦਵਾਨਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਵਿਸ਼ੇਸ਼ ਮਹੱਤਵ ਦਿੱਤਾ- ਡਾ. ਮੁਹੱਬਤ ਸਿੰਘ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਚੱਲ ਰਹੇ ਸਿੱਖ ਇਤਿਹਾਸ ਰੀਸਰਚ ਬੋਰਡ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ਼ੁਰੂ ਕੀਤੀ ਵਿਸ਼ੇਸ਼ ਲੈਕਚਰ ਲੜੀ ਤਹਿਤ ਦੂਸਰਾ ਲੈਕਚਰ ਕਰਵਾਇਆ ਗਿਆ। 'ਸ੍ਰੀ ਗੁਰੂ ਨਾਨਕ ਦੇਵ ਜੀ ਦਾ ੫੫੦ਵਾਂ ਪ੍ਰਕਾਸ਼ ਪੁਰਬ ਕਿਵੇਂ ਮਨਾਈਏ' ਸਿਰਲੇਖ ਹੇਠ ਡਾ. ਮੁਹੱਬਤ ਸਿੰਘ ਨੇ ਸਿੱਖ ਕੌਮ ਨੂੰ ਇਸ ਮਹਾਨ ਪੁਰਬ ਸਬੰਧੀ ਵਿਸ਼ੇਸ਼ ਯਤਨ ਕਰਨ ਅਤੇ ਪ੍ਰੋਗਰਾਮ ਉਲੀਕਣ ਦੇ ਸੁਝਾਅ ਦਿੱਤੇ। ਡਾ. ਮੁਹੱਬਤ ਸਿੰਘ ਨੇ ਆਪਣੇ ਭਾਸ਼ਣ ਰਾਹੀਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਤੋਂ ਸਾਰੇ ਧਰਮਾਂ ਦੇ ਵਿਦਵਾਨ ਅਤੇ ਲੋਕ ਬੇਹੱਦ ਪ੍ਰਭਾਵਤ ਹਨ ਅਤੇ ਵਿਸ਼ਵ ਦੇ ਸਕਾਲਰਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਵਿਸ਼ੇਸ਼ ਮਹੱਤਵ ਦਿੱਤਾ ਹੈ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਨੂੰ ਮਨਾਉਣ ਸਮੇਂ ਬੱਚਿਆਂ, ਨੌਜੁਆਨਾਂ, ਬਜ਼ੁਰਗਾਂ ਭਾਵ ਹਰ ਵਰਗ ਦੀਆਂ ਸੰਗਤਾਂ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਦਰਸਾਉਂਦਾ ਸਾਹਿਤ ਛਾਪ ਕੇ ਵੱਡੀ ਗਿਣਤੀ ਵਿਚ ਵੰਡਣਾ ਚਾਹੀਦਾ ਹੈ। ਗੁਰੂ ਸਾਹਿਬ ਜੀ ਦੀ ਪਾਵਨ ਬਾਣੀ ਦੀ ਰੌਸ਼ਨੀ ਵਿਚ ਸਮਾਜਿਕ ਕੁਰੀਤੀਆਂ ਅਤੇ ਸਮੱਸਿਆਵਾਂ ਦੇ ਹੱਲ ਵੀ ਸੁਝਾਉਣੇ ਚਾਹੁੰਦੇ ਹਨ, ਤਾਂ ਜੋ ਨਰੋਏ ਸਮਾਜ ਦੀ ਸਿਰਜਣਾ ਹੋ ਸਕੇ।

ਇਸ ਮੌਕੇ ਵਿਸ਼ੇਸ਼ ਤੌਰ ''ਤੇ ਪਹੁੰਚੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਿਲਜੀਤ ਸਿੰਘ ਬੇਦੀ ਨੇ ਆਖਿਆ ਕਿ ਸਿੱਖ ਇਤਿਹਾਸ ਰੀਸਰਚ ਬੋਰਡ ਦੀਆਂ ਪੁਰਾਤਨ ਪ੍ਰੰਪਰਾਵਾਂ ਨੂੰ ਕਾਇਮ ਰੱਖਣਾ ਸਮੇਂ ਦੀ ਵੱਡੀ ਲੋੜ ਹੈ ਅਤੇ ਇਸ ਦਿਸ਼ਾ ਵਿਚ ਲੈਕਚਰ ਲੜੀ ਕਾਰਗਰ ਉਪਰਾਲਾ ਹੈ। ਉਨ੍ਹਾਂ ਸਿੱਖ ਸਕਾਲਰਾਂ ਨੂੰ ਪ੍ਰੇਰਣਾ ਕੀਤੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਸਬੰਧੀ ਵਿਸ਼ੇਸ਼ ਲਿਖਤਾਂ ਲਿਖੀਆਂ ਜਾਣ, ਤਾਂ ਜੋ ਗੁਰੂ ਸਾਹਿਬ ਜੀ ਦੀ ਵਿਚਾਰਧਾਰਾ ਵੱਧ ਤੋਂ ਵੱਧ ਫੈਲ ਸਕੇ। ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਨੇ ਕਿਹਾ ਕਿ

੫੫੦ਵਾਂ ਪ੍ਰਕਾਸ਼ ਪੁਰਬ ਸਿੱਖ ਜਗਤ ਲਈ ਇਕ ਇਤਿਹਾਸਕ ਮੌਕਾ ਹੈ, ਜਿਸ ਨੂੰ ਸਿੱਖੀ ਪ੍ਰਚਾਰ ਲਈ ਇਕ ਮਾਧਿਅਮ ਵਜੋਂ ਵਰਤਿਆ ਜਾ ਸਕਦਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਗੁਰੂ ਸਾਹਿਬ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਵਿਸ਼ੇਸ਼ ਕਿਤਾਬਾਂ ਤਿਆਰ ਕਰਨ ਦੇ ਨਾਲ ਨਾਲ ਧਰਮ ਪ੍ਰਚਾਰ ਲਹਿਰ ਨੂੰ ਵੀ ਇਸੇ ਉੱਤੇ ਹੀ ਕੇਂਦਰਿਤ ਕੀਤਾ ਗਿਆ ਹੈ ਅਤੇ ਸੰਗਤਾਂ ਨੂੰ ਚਾਹੀਦਾ ਹੈ ਕਿ ਉਹ ਵੱਧ ਤੋਂ ਵੱਧ ਸਹਿਯੋਗ ਕਰਨ। ਇਸ ਤੋਂ ਇਲਾਵਾ ਸਿੱਖ ਇਤਿਹਾਸ ਰੀਸਰਚ ਬੋਰਡ ਦੀ ਇੰਚਾਰਜ ਡਾ. ਅਮਰਜੀਤ ਕੌਰ, ਸਕਾਲਰ ਸ. ਰਾਜਵਿੰਦਰ ਸਿੰਘ ਜੋਗਾ ਅਤੇ ਪ੍ਰੋਫ਼ੈਸਰ ਮਨਜੀਤ ਕੌਰ ਨੇ ਸੰਬੋਧਨ ਕੀਤਾ। ਇਸ ਮੌਕੇ ਸ. ਸਿਮਰਜੀਤ ਸਿੰਘ ਕੰਗ ਮੀਤ ਸਕੱਤਰ, ਡਾ. ਰਣਜੀਤ ਕੌਰ ਪੰਨਵਾਂ ਸਕਾਲਰ, ਪ੍ਰੋਫ਼ੈਸਰ ਜਗਦੀਸ਼ ਸਿੰਘ ਨਾਦ ਪ੍ਰਗਾਸ, ਸ. ਸਤਿੰਦਰ ਸਿੰਘ ਫੂਲਪੁਰ ਸੰਪਾਦਕ ਗੁਰਮਤਿ ਪ੍ਰਕਾਸ਼, ਪ੍ਰੋਫ਼ੈਸਰ ਅਮਰਜੀਤ ਕੌਰ, ਬੀਬੀ ਮਨਮੋਹਨ ਕੌਰ ਇੰਚਾਰਜ, ਬੀਬੀ ਗੁਰਮੀਤ ਕੌਰ ਸਕਾਲਰ, ਬੀਬੀ ਕਿਰਨਦੀਪ ਕੌਰ ਸਕਾਲਰ, ਸ. ਅਰਮਨਜੀਤ ਸਿੰਘ ਸਕਾਲਰ ਆਦਿ ਮੌਜੂਦ ਸਨ। ੦੮ ਦਸੰਬਰ

# ਸ਼੍ਰੋਮਣੀ ਕਮੇਟੀ ੫੫੦ਵੇਂ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ੭ ਜਨਵਰੀ ਤੋਂ ਪੰਜਾਬ ਭਰ 'ਚ ਸਜਾਵੇਗੀ ਵਿਸ਼ਾਲ ਨਗਰ ਕੀਰਤਨ

ਅੰਮ੍ਰਿਤਸਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਪੰਜਾਹ ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਸ਼ਾਲ ਨਗਰ ਕੀਰਤਨ ਸਜਾਉਣ ਦਾ ਪ੍ਰੋਗਰਾਮ ਉਲੀਕਿਆ ਗਿਆ ਹੈ। ਇਹ ਨਗਰ ਕੀਰਤਨ ਪੰਜਾਬ ਦੇ ਵੱਖ-ਵੱਖ ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ 'ਚੋਂ ਖ਼ਾਲਸਾਈ ਸ਼ਾਨੋ-ਸ਼ੌਕਤ ਨਾਲ ਲੰਘੇਗਾ। ਨਗਰ ਕੀਰਤਨ ਦੀ ਤਿਆਰੀ ਅਤੇ ਰੂਪ ਰੇਖਾ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਮੁੱਢਲੇ ਤੌਰ 'ਤੇ ਕਾਰਵਾਈ ਆਰੰਭੀ ਗਈ ਹੈ, ਜਿਸ ਤਹਿਤ ਸ਼੍ਰੋਮਣੀ ਕਮੇਟੀ ਮੁੱਖ ਦਫ਼ਤਰ ਦੇ ਇਕੱਤਰਤਾ ਘਰ ਵਿਖੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਕਮੇਟੀ ਅਹੁਦੇਦਾਰਾਂ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਮੁੱਖ ਆਗੂਆਂ, ਹਲਕਾ ਇੰਚਾਰਜਾਂ ਅਤੇ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨਾਲ ਵਿਚਾਰ-ਵਟਾਂਦਰਾ ਕੀਤਾ ਗਿਆ। ਇਸ ਬਾਰੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਜਾਣਕਾਰੀ ਦਿੰਦਿਆਂ ਦੱਸਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਸਬੰਧੀ ਸ਼੍ਰੋਮਣੀ ਕਮੇਟੀ ਵੱਲੋਂ ਪੂਰਾ ਸਾਲ ਚੱਲਣ ਵਾਲੇ ਸਮਾਗਮਾਂ ਦੀ ਆਰੰਭਤਾ ਲੰਘੀ ੨੩ ਨਵੰਬਰ ਨੂੰ ਸੁਲਤਾਨਪੁਰ ਲੋਧੀ ਤੋਂ ਕੀਤੀ ਜਾ ਚੁੱਕੀ ਹੈ ਅਤੇ ਇਸੇ ਦੀ ਨਿਰੰਤਰਤਾ ਵਿਚ ਹੁਣ ਸ਼੍ਰੋਮਣੀ ਕਮੇਟੀ ਵੱਲੋਂ ਸੰਗਤ ਦੇ ਵਿਸ਼ੇਸ਼ ਸਹਿਯੋਗ ਨਾਲ ਇਕ ਵਿਸ਼ਾਲ ਨਗਰ ਕੀਰਤਨ ਸਜਾਉਣ ਦਾ ਫੈਸਲਾ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਇਹ ਨਗਰ ਕੀਰਤਨ ੭ ਜਨਵਰੀ ੨੦੧੯ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਚਰਨਛੋਹ ਪ੍ਰਾਪਤ ਅਸਥਾਨ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ (ਕਪੂਰਥਲਾ) ਤੋਂ ਸ਼ੁਰੂ ਹੋਵੇਗਾ, ਜੋ ਅਗਲੇ ਕੁਝ ਮਹੀਨੇ ਪੰਜਾਬ ਦੇ ਵੱਖ ਵੱਖ ਹਲਕਿਆਂ ਵਿਚੋਂ ਹੁੰਦਾ ਹੋਇਆ ਵਾਪਸ ਸੁਲਤਾਨਪੁਰ ਲੋਧੀ ਵਿਖੇ ਹੀ ਸੰਪੂਰਣ ਹੋਵੇਗਾ। ਉਨ੍ਹਾਂ ਆਸ ਪ੍ਰਗਟਾਈ ਕਿ ਨਗਰ ਕੀਰਤਨ ਸੰਗਤ ਨੂੰ ਸ੍ਰੀ ਗੁਰੂ ਨਾਨਕ ਦੇਵ ਦੇ ਇਤਿਹਾਸਕ ਗੁਰਪੁਰਬ ਮੌਕੇ ਜਾਹੋ-ਜਲਾਲ ਨਾਲ ਸ਼ਮੂਲੀਅਤ ਕਰਨ ਸਬੰਧੀ ਪ੍ਰੇਰਨਾ ਦਿੰਦਾ ਹੋਇਆ ਅਪ੍ਰੈਲ ਮਹੀਨੇ ਤੱਕ ਸਾਰੇ ਪੰਜਾਬ ਦੀ ਯਾਤਰਾ ਸੰਪੂਰਨ ਕਰੇਗਾ। ਭਾਈ ਲੌਂਗੋਵਾਲ ਅਨੁਸਾਰ ਨਗਰ ਕੀਰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਹੇਠ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਇਆ ਜਾਵੇਗਾ, ਜਿਸ ਦੇ ਸਵਾਗਤ ਅਤੇ ਸਤਿਕਾਰ ਲਈ ਸੰਗਤ ਨੂੰ ਉਚੇਚੇ ਤੌਰ 'ਤੇ ਪ੍ਰੇਰਿਤ ਕੀਤਾ ਜਾਵੇਗਾ। ਉਨ੍ਹਾਂ ਇਹ ਵੀ ਦੱਸਿਆ ਕਿ ਨਗਰ ਕੀਰਤਨ ਨਾਲ ਸੰਗਤ ਦੇ ਦਰਸ਼ਨਾਂ ਲਈ ਇਤਿਹਾਸਕ ਸ਼ਸਤਰਾਂ ਅਤੇ ਗੁਰੂ ਸਾਹਿਬ ਦੀਆਂ ਨਿਸ਼ਾਨੀਆਂ ਵਾਲੀ ਬੱਸ ਵੀ ਚੱਲੇਗੀ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਨਗਰ ਕੀਰਤਨ ਦੇ ਮੁੱਢਲੇ ਰੂਟ ਸਬੰਧੀ ਜਾਣਕਾਰੀ ਦਿੰਦਿਆਂ ਦੱਸਿਆ ਕਿ ੭

ਜਨਵਰੀ ੨੦੧੯ ਨੂੰ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਤੋਂ ਆਰੰਭ ਹੋ ਕੇ ਨਗਰ ਕੀਰਤਨ ਦੇ ਰਾਤ ਦਾ ਵਿਸ਼ਰਾਮ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਹੋਵੇਗਾ, ਜਿਥੋਂ ੮ ਜਨਵਰੀ ਨੂੰ ਤਰਨ ਤਾਰਨ ਲਈ ਰਵਾਨਾ ਹੋਵੇਗਾ। ੯ ਜਨਵਰੀ ਨੂੰ ਤਰਨ ਤਾਰਨ ਤੋਂ ਪਹੂਵਿੰਡ, ੧੦ ਜਨਵਰੀ ਨੂੰ ਪਹੂਵਿੰਡ ਤੋਂ ਕੈਰੋਂ/ਪੱਟੀ, ੧੧ ਜਨਵਰੀ ਨੂੰ ਕੈਰੋਂ/ਪੱਟੀ ਤੋਂ ਆਰਫਕੇ (ਫਿਰੋਜਪੁਰ) ਅਤੇ ੧੨ ਜਨਵਰੀ ਨੂੰ ਆਰਫਕੇ ਤੋਂ ਚੱਲ ਕੇ ਗੁਰਦੁਆਰਾ ਸਾਹਿਬ ਬਜੀਦਪੁਰ ਵਿਖੇ ਰਾਤ ਦਾ ਵਿਸ਼ਰਾਮ ਹੋਵੇਗਾ। ਉਨ੍ਹਾਂ ਦੱਸਿਆ ਕਿ ਸਾਰੇ ਮੈਂਬਰ ਸਾਹਿਬਾਨ ਅਤੇ ਪ੍ਰਚਾਰਕਾਂ ਨੂੰ ਨਗਰ ਕੀਰਤਨ ਦੇ ਅਗਲੇ ਰੂਟ ਸਬੰਧੀ ਇਕ ਹਫਤੇ ਅੰਦਰ ਮੁਕੰਮਲ ਜਾਣਕਾਰੀ ਤਿਆਰ ਕਰਕੇ ਦਫ਼ਤਰ ਵਿਖੇ ਦੇਣ ਲਈ ਕਿਹਾ ਗਿਆ ਹੈ, ਤਾਂ ਜੋ ਸੰਗਤ ਨੂੰ ਉਸ ਸਬੰਧੀ ਅਗਾਊਂ ਜਾਣਕਾਰੀ ਦਿੱਤੀ ਜਾ ਸਕੇ। ਉਨ੍ਹਾਂ ਗੁਰਦੁਆਰਾ ਕਮੇਟੀਆਂ, ਸਿੰਘ ਸਭਾਵਾਂ, ਧਾਰਮਿਕ ਜਥੇਬੰਦੀਆਂ, ਸੰਤ ਮਹਾਂਪੁਰਸ਼ਾਂ, ਸੁਖਮਨੀ ਸੁਸਾਇਟੀਆਂ, ਸਿੱਖ ਸੰਸਥਾਵਾਂ ਅਤੇ ਸੰਗਤ ਨੂੰ ਅਪੀਲ ਕੀਤੀ ਕਿ ਨਗਰ ਕੀਰਤਨ ਵਿਚ ਵਧ-ਚੜ੍ਹ ਕੇ ਹਿੱਸਾ ਲੈਣ ਤਾਂ ਜੋ ਗੁਰੂ ਸਾਹਿਬ ਦੇ ੫੫੦ਵੇਂ ਪ੍ਰਕਾਸ਼ ਗੁਰਪੁਰਬ ਸਬੰਧੀ ਸੰਗਤ ਵਿਚ ਵੱਧ ਤੋਂ ਵੱਧ ਪ੍ਰੇਰਣਾ ਤੇ ਉਤਸ਼ਾਹ ਪੈਦਾ ਕੀਤਾ ਜਾ ਸਕੇ।

ਨਗਰ ਕੀਰਤਨ ਸਬੰਧੀ ਇਕੱਤਰਤਾ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਤੋਂ ਇਲਾਵਾ ਸਾਬਕਾ ਪ੍ਰਧਾਨ ਬੀਬੀ ਜਗੀਰ ਕੌਰ, ਜਥੇਦਾਰ ਤੋਤਾ ਸਿੰਘ, ਸ. ਸਿਕੰਦਰ ਸਿੰਘ ਮਲੂਕਾ, ਬੀਬੀ ਉਪਿੰਦਰਜੀਤ ਕੌਰ, ਸ. ਵਿਰਸਾ ਸਿੰਘ ਵਲਟੋਹਾ, ਜਥੇਦਾਰ ਗੁਰਬਚਨ ਸਿੰਘ ਕਰਮੂੰਵਾਲਾ, ਸ. ਚਰਨਜੀਤ ਸਿੰਘ ਬਰਾੜ, ਸ੍ਰੀ ਪ੍ਰਕਾਸ਼ ਚੰਦ ਗਰਗ, ਸ. ਖ਼ੁਸ਼ਵਿੰਦਰ ਸਿੰਘ ਭਾਟੀਆ, ਸ. ਗੁਰਮੀਤ ਸਿੰਘ ਤ੍ਰਿਲੋਕੇਵਾਲਾ, ਸ. ਅਮਰੀਕ ਸਿੰਘ ਕੋਟਸ਼ਮੀਰ, ਸ. ਭੁਪਿੰਦਰ ਸਿੰਘ ਭਲਵਾਨ, ਸ. ਅਮਰੀਕ ਸਿੰਘ ਵਿਛੋਆ, ਭਾਈ ਮਨਜੀਤ ਸਿੰਘ, ਸ. ਅਲਵਿੰਦਰਪਾਲ ਸਿੰਘ ਪੱਖੋਕੇ, ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸਤਨਾਮ ਸਿੰਘ ਰਾਹੀਂ ਭਦੌੜ, ਸ. ਹਰਿੰਦਰ ਸਿੰਘ ਰਣੀਆ, ਸ. ਪਰਮਜੀਤ ਸਿੰਘ ਖ਼ਾਲਸਾ ਬਰਨਾਲਾ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਨਵਤੇਜ ਸਿੰਘ ਕਾਉਣੀ, ਸ. ਗੁਰਮੀਤ ਸਿੰਘ ਬੂਹ, ਸ. ਰਵਿੰਦਰ ਸਿੰਘ ਚੱਕ, ਸ. ਪਰਮਜੀਤ ਸਿੰਘ ਰਾਏਪੁਰ, ਸ. ਪ੍ਰੀਤਮ ਸਿੰਘ ਮਲਸੀਹਾਂ, ਸ. ਜੈਪਾਲ ਸਿੰਘ ਮੰਡੀਆ, ਬੀਬੀ ਗੁਰਪ੍ਰੀਤ ਕੌਰ ਰੂਹੀ, ਸ. ਦਰਸ਼ਨ ਸਿੰਘ ਸ਼ੇਰਖਾਂ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਮਨਜੀਤ ਸਿੰਘ ਬੱਪੀਆਣਾ, ਸ. ਰਤਨ ਸਿੰਘ ਜਫਰਵਾਲ, ਸ. ਅਮਰਜੀਤ ਸਿੰਘ ਬੰਡਾਲਾ, ਸ. ਰਘਬੀਰ ਸਿੰਘ ਸਹਾਰਨ ਮਾਜਰਾ, ਸ. ਅਮਰਜੀਤ ਸਿੰਘ ਭਲਾਈਪੁਰ, ਜਥੇਦਾਰ ਗੁਰਲਾਲ ਸਿੰਘ, ਸ. ਅਵਤਾਰ ਸਿੰਘ ਜੀਰਾ, ਬਾਬਾ ਨਿਰਮਲ ਸਿੰਘ ਨੌਸ਼ਹਿਰਾਢਾਲਾ, ਡਾ. ਰੂਪ ਸਿੰਘ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਇੰਜ: ਸੁਖਮਿੰਦਰ ਸਿੰਘ, ਸ. ਬਿਜੈ ਸਿੰਘ ਬਾਦੀਆਂ ਆਦਿ ਮੌਜੂਦ ਸਨ। ੧੦ ਦਸੰਬਰ

# ਨੌਵੇਂ ਪਾਤਸ਼ਾਹ ਜੀ ਦੇ ਸ਼ਹੀਦੀ ਪੁਰਬ ਸਬੰਧੀ ਅਲੌਕਿਕ ਨਗਰ ਕੀਰਤਨ ਸਜਾਇਆ

ਅੰਮ੍ਰਿਤਸਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਲਾਸਾਨੀ ਸ਼ਹਾਦਤ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਗੁਰੂ ਕੇ ਮਹਿਲ ਤੱਕ ਅਲੌਕਿਕ ਨਗਰ ਕੀਰਤਨ ਸਜਾਇਆ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ ਛਾਇਆ ਅਤੇ ਪੰਜ ਪਿਆਰਿਆਂ ਦੀ ਅਗਵਾਈ 'ਚ ਸਜਾਏ ਗਏ ਇਸ ਨਗਰ ਕੀਰਤਨ ਦੀ ਆਰੰਭਤਾ ਮੌਕੇ ਅਰਦਾਸ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਫੁੱਲਾਂ ਨਾਲ ਸਜੀ ਸੁਨਹਿਰੀ ਪਾਲਕੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸੁਸ਼ੋਭਿਤ ਕੀਤਾ। ਨਗਰ ਕੀਰਤਨ ਵਿਚ ਵੱਖ-ਵੱਖ ਸਕੂਲਾਂ ਕਾਲਜਾਂ ਦੇ ਵਿਦਿਆਰਥੀਆਂ ਅਤੇ ਸੰਗਤਾਂ ਵੱਲੋਂ ਵੱਡੀ ਗਿਣਤੀ ਵਿਚ ਸ਼ਮੂਲੀਅਤ ਕੀਤੀ ਗਈ, ਜਦਕਿ ਵੱਖ-ਵੱਖ ਥਾਵਾਂ 'ਤੇ ਨਗਰ ਕੀਰਤਨ ਦਾ ਭਰਵਾਂ ਸਵਾਗਤ ਹੋਇਆ। ਸਕੂਲੀ ਵਿਦਿਆਰਥੀਆਂ ਦੇ ਬੈਂਡ ਅਤੇ ਗਤਕਾ ਪਾਰਟੀਆਂ ਵੱਲੋਂ ਸਿੱਖ ਸ਼ਸਤਰ ਕਲਾ ਦੇ ਬਾਖ਼ੂਬੀ ਜੌਹਰ ਵੀ ਖਿੱਚ ਦਾ ਕੇਂਦਰ ਬਣੇ। ਨਗਰ ਕੀਰਤਨ ਸ੍ਰੀ ਅਕਾਲ ਤਖ਼ਤ ਸਾਹਿਬ

ਤੋਂ ਆਰੰਭ ਹੋਣ ਮਗਰੋਂ ਚੌਂਕ ਪਰਾਗਦਾਸ, ਚੌਂਕ ਬਾਬਾ ਸਾਹਿਬ, ਚੌਂਕ ਕਰੋੜੀ, ਬਾਬਾ ਦੀਪ ਸਿੰਘ ਕਲੋਨੀ, ਚੌਂਕ ਮੋਨੀ, ਚੌਂਕ ਜੈ ਸਿੰਘ, ਬਜ਼ਾਰ ਲੁਹਾਰਾਂ, ਚੌਂਕ ਲਛਮਣਸਰ, ਦਾਲ ਮੰਡੀ, ਚੌਂਕ ਭਾਈ ਮਤੀ ਦਾਸ, ਬਜ਼ਾਰ ਬਾਂਸਾਂ ਵਾਲਾ, ਬਜ਼ਾਰ ਪਾਪੜਾਂ, ਬਜ਼ਾਰ ਕਾਠੀਆਂ, ਦਰਸ਼ਨੀ ਡਿਉੜੀ ਅਤੇ ਗੁਰੂ ਬਜ਼ਾਰ ਤੋਂ ਹੁੰਦਾ ਹੋਇਆ ਇਤਿਹਾਸਕ ਗੁਰਦੁਆਰਾ ਸਾਹਿਬ ਗੁਰੂ ਕੇ ਮਹਿਲ ਵਿਖੇ ਸੰਪੂਰਨ ਹੋਇਆ। ਨਗਰ ਕੀਰਤਨ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਮਲਕੀਤ ਸਿੰਘ, ਸ਼ਹਿਰ ਦੀਆਂ ਸੰਗਤਾਂ, ਵੱਖ-ਵੱਖ ਵਿਦਿਅਕ ਅਦਾਰਿਆਂ ਦੇ ਨੁਮਾਇੰਦਿਆਂ ਅਤੇ ਵਿਦਿਆਰਥੀਆਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਅਵਤਾਰ ਸਿੰਘ ਸੈਂਪਲਾ, ਸ. ਦਿਲਜੀਤ ਸਿੰਘ ਬੇਦੀ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਨਿੱਜੀ ਸਕੱਤਰ ਇੰਜ: ਸੁਖਮਿੰਦਰ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਬਿਜੈ ਸਿੰਘ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਸ. ਸੁਲੱਖਣ ਸਿੰਘ ਭੰਗਾਲੀ, ਸ. ਕਰਮਬੀਰ ਸਿੰਘ ਕਿਆਮਪੁਰ, ਸ. ਪ੍ਰੀਤਪਾਲ ਸਿੰਘ ਐਲ.ਏ., ਸੁਪ੍ਰਿੰਟੈਂਡੈਂਟ ਸ. ਸਤਨਾਮ ਸਿੰਘ ਤੇ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਨਿਰਮਲ ਸਿੰਘ, ਸ. ਗੁਰਮੀਤ ਸਿੰਘ, ਸ. ਗੁਰਚਰਨ ਸਿੰਘ ਕੁਹਾਲਾ, ਸ. ਸੁਖਬੀਰ ਸਿੰਘ, ਵਧੀਕ ਮੈਨੇਜਰ ਸ. ਰਾਜਿੰਦਰ ਸਿੰਘ ਰੂਬੀ, ਸ. ਇਕਬਾਲ ਸਿੰਘ ਮੁਖੀ, ਸ. ਸੁਖਬੀਰ ਸਿੰਘ, ਸ. ਲਖਬੀਰ ਸਿੰਘ, ਸ. ਦਰਸ਼ਨ ਸਿੰਘ ਥੰਮਣਗੜ੍ਹ, ਸ. ਸੁਖਰਾਜ ਸਿੰਘ, ਸ. ਬਘੇਲ ਸਿੰਘ, ਸ. ਨਰਿੰਦਰ ਸਿੰਘ ਮਥਰੇਵਾਲ, ਸ. ਪਰਮਜੀਤ ਸਿੰਘ, ਸ. ਸਤਨਾਮ ਸਿੰਘ ਮਾਂਗਾਸਰਾਏ ਆਦਿ ਮੌਜੂਦ ਸਨ। ੧੧ ਦਸੰਬਰ

# ਕਰਤਾਰਪੁਰ ਸਾਹਿਬ ਦੇ ਲਾਂਘੇ ਬਾਰੇ ਪੰਜਾਬ ਦੇ ਮੁੱਖ ਮੰਤਰੀ ਦੇ ਬਿਆਨ ਦੀ ਸ਼੍ਰੋਮਣੀ ਕਮੇਟੀ ਵੱਲੋਂ ਕਰੜੀ ਆਲੋਚਨਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਵੱਲੋਂ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਸਬੰਧੀ ਅਪਣਾਏ ਗਏ ਨਾਂਹ-ਪੱਖੀ ਰਵੱਈਏ ਦੀ ਕਰੜੀ ਅਲੋਚਨਾ ਕੀਤੀ ਹੈ। ਜਾਰੀ ਇਕ ਬਿਆਨ ਰਾਹੀਂ ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਦਿਲਜੀਤ ਸਿੰਘ ਬੇਦੀ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਹਵਾਲੇ ਨਾਲ ਕਿਹਾ ਹੈ ਕਿ ਕੈਪਟਨ ਅਮਰਿੰਦਰ ਸਿੰਘ ਨੇ ਆਪਣੇ ਬਿਆਨ ਰਾਹੀਂ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਦੇ ਰਾਹ ਵਿਚ ਰੋੜਾ ਬਣਨ ਲਈ ਘਟੀਆ ਮਾਨਸਿਕਤਾ ਦਾ ਪ੍ਰਗਟਾਵਾ ਕੀਤਾ ਹੈ, ਜਿਸ ਨਾਲ ਸਿੱਖ ਜਗਤ ਦੀਆਂ ਧਾਰਮਿਕ ਭਾਵਨਾਵਾਂ ਨੂੰ ਭਾਰੀ ਠੇਸ ਪੁੱਜੀ ਹੈ। ਉਨ੍ਹਾਂ ਆਖਿਆ ਕਿ ਸਿੱਖਾਂ ਸਮੇਤ ਸਮੁੱਚੀਆਂ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਵੱਲੋਂ ਵਿਛੜੇ ਗੁਰਧਾਮਾਂ ਦੇ ਦਰਸ਼ਨ ਦੀਦਾਰਿਆਂ ਲਈ ਅਰਸੇ ਤੋਂ ਅਰਦਾਸਾਂ ਕੀਤੀਆਂ ਜਾਂਦੀਆਂ ਰਹੀਆਂ ਹਨ, ਜਿਸ ਦੇ ਫਲਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਖੁੱਲ੍ਹ ਸਕਿਆ ਹੈ। ਪ੍ਰੰਤੂ ਪੰਜਾਬ ਦੇ ਮੁੱਖ ਮੰਤਰੀ ਵੱਲੋਂ ਲਾਂਘੇ ਨੂੰ ਲੈ ਕੇ ਜਿਸ ਪੱਧਰ ਦੀ ਬਿਆਨਬਾਜ਼ੀ ਕੀਤੀ ਗਈ ਹੈ, ਉਹ ਠੀਕ ਨਹੀਂ ਹੈ। ਉਨ੍ਹਾਂ ਆਖਿਆ ਕਿ ਮੁੱਖ ਮੰਤਰੀ ਇਕ ਜ਼ੁੰਮੇਵਾਰ ਵਿਅਕਤੀ ਹਨ ਅਤੇ ਉਨ੍ਹਾਂ ਨੂੰ ਅਜਿਹੀ ਬਿਆਨਬਾਜ਼ੀ ਸ਼ੋਭਾ ਨਹੀਂ ਦਿੰਦੀ, ਜੋ ਕਰੋੜਾਂ ਸ਼ਰਧਾਲੂਆਂ ਦੀਆਂ ਭਾਵਨਾਵਾਂ ਜ਼ਖ਼ਮੀ ਕਰਨ ਵਾਲੀ ਹੋਵੇ। ਇਸ ਦੌਰਾਨ ਸ. ਬੇਦੀ ਨੇ ਕਿਹਾ ਕਿ ਇਕ ਪਾਸੇ ਸਮੁੱਚਾ ਸਿੱਖ ਜਗਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਨੂੰ ਵਿਸ਼ਾਲ ਪੱਧਰ 'ਤੇ ਮਨਾਉਣ ਲਈ ਤਿਆਰੀਆਂ ਕਰ ਰਿਹਾ ਹੈ, ਜਦਕਿ ਦੂਸਰੇ ਪਾਸੇ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਵੱਲੋਂ ਪ੍ਰਕਾਸ਼ ਪੁਰਬ ਦੇ ਇਸ ਇਤਿਹਾਸਕ ਮੌਕੇ ਨੂੰ ਸਮਰਪਿਤ ਸ੍ਰੀ ਕਰਤਾਰਪੁਰ ਸਾਹਿਬ ਦੇ ਲਾਂਘੇ ਨੂੰ ਰੋਕਣ ਲਈ ਅੜਿੱਕੇ ਪੈਦਾ ਕੀਤੇ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਕੈਪਟਨ ਅਮਰਿੰਦਰ ਸਿੰਘ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਖੁੱਲ੍ਹਣ ਨੂੰ ਲੈ ਕੇ ਬੇਹੱਦ ਉਤਸ਼ਾਹਤ ਹਨ, ਜਦਕਿ ਉਨ੍ਹਾਂ ਦਾ ਬਿਆਨ ਸੰਗਤ ਦੀਆਂ ਖੁਸ਼ੀਆਂ ਨੂੰ ਤਾਰ-ਤਾਰ ਕਰਨ ਵਾਲਾ ਹੈ। ੧੧ ਦਸੰਬਰ

# ਕਮਲ ਨਾਥ ਨੂੰ ਮੱਧ ਪ੍ਰਦੇਸ਼ ਦਾ ਮੁੱਖ ਮੰਤਰੀ ਬਣਾਉਣ ਦੇ ਫੈਸਲੇ 'ਤੇ ਸ਼੍ਰੋਮਣੀ ਕਮੇਟੀ ਨੇ ਕੀਤਾ ਸਖ਼ਤ ਇਤਰਾਜ਼

ਅੰਮ੍ਰਿਤਸਰ, - ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਾਂਗਰਸ ਪਾਰਟੀ ਵੱਲੋਂ ਕਮਲ ਨਾਥ ਨੂੰ ਮੱਧ ਪ੍ਰਦੇਸ਼ ਦਾ ਮੁੱਖ ਮੰਤਰੀ ਬਣਾਉਣ ਦੇ ਫੈਸਲੇ 'ਤੇ ਇਤਰਾਜ਼ ਪ੍ਰਗਟ ਕੀਤਾ ਹੈ। ਇਸ ਸਬੰਧੀ ਜਾਰੀ ਇਕ ਬਿਆਨ ਰਾਹੀਂ ਸ਼੍ਰੋਮਣੀ ਕਮੇਟੀ ਦੇ ਬੁਲਾਰੇ ਸ. ਦਿਲਜੀਤ ਸਿੰਘ ਬੇਦੀ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਦੇ ਹਵਾਲੇ ਨਾਲ ਕਿਹਾ ਹੈ ਕਿ ਕਾਂਗਰਸ ਨੇ ਹਮੇਸ਼ਾ ਹੀ ਸਿੱਖਾਂ ਦੇ ਕਤਲੇਆਮ ਦੇ ਦੋਸ਼ੀਆਂ ਦੀ ਪਿੱਠ ਥਾਪੜ ਕੇ ਸਿੱਖ ਕੌਮ ਦੇ ਰਿਸਦੇ ਜ਼ਖ਼ਮਾਂ 'ਤੇ ਲੂਣ ਪਾਇਆ ਹੈ ਅਤੇ ਹੁਣ ਕਾਂਗਰਸ ਵੱਲੋਂ ਇਸੇ ਸਿੱਖ ਵਿਰੋਧੀ ਮਨਸ਼ਾ ਨਾਲ ਹੀ ਕਮਲ ਨਾਥ ਨੂੰ ਮੱਧ ਪ੍ਰਦੇਸ਼ ਦਾ ਮੁੱਖ ਮੰਤਰੀ ਬਣਾਇਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ੧੯੮੪ ਦੇ ਸਿੱਖ ਕਤਲੇਆਮ ਵਿਚ ਕਮਲ ਨਾਥ ਦਾ ਨਾਮ ਵੀ ਬੋਲਦਾ ਹੈ, ਜਦਕਿ ਕਾਂਗਰਸ ਉਸ ਵਿਰੁੱਧ ਕਾਰਵਾਈ ਕਰਨ ਦੀ ਥਾਂ ਉਸ ਨੂੰ ਮੁੱਖ ਮੰਤਰੀ ਦਾ ਅਹੁਦਾ ਦੇ ਕੇ ਨਿਵਾਜ ਰਹੀ ਹੈ। ਸ. ਬੇਦੀ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਕਾਂਗਰਸ ਦੇ ਇਸ ਫੈਸਲੇ ਦਾ ਸਖ਼ਤ ਵਿਰੋਧ ਕਰਦੀ ਹੈ ਅਤੇ ਇਹ ਮੰਗ ਕਰਦੀ ਹੈ ਕਿ ਕਮਲ ਨਾਥ ਨੂੰ ਮੱਧ ਪ੍ਰਦੇਸ਼ ਦਾ ਮੁੱਖ ਮੰਤਰੀ ਬਣਾਉਣ ਦਾ ਫੈਸਲਾ ਤੁਰੰਤ ਬਦਲਿਆ ਜਾਵੇ। ਜੇਕਰ ਇਹ ਇਹ ਫੈਸਲਾ ਨਾ ਬਦਲਿਆ ਗਿਆ ਤਾਂ ਕਾਂਗਰਸ ਪਾਰਟੀ ਸਿੱਖ ਕੌਮ ਦੇ ਰੋਸ ਅਤੇ ਰੋਹ ਦਾ ਸਾਹਮਣਾ ਕਰਨ ਲਈ ਤਿਆਰ ਰਹੇ। ੧੩ ਦਸੰਬਰ

# ਸਰਹੱਦੀ ਖੇਤਰ 'ਚ ਇੱਕ ਪਿੰਡ ਇੱਕ ਗੁਰਦੁਆਰਾ ਮੁਹਿੰਮ ਨੂੰ ਮਿਲਿਆ ਭਰਵਾਂ ਹੁੰਗਾਰਾ

## ਫੈਡਰੇਸ਼ਨ ਗਰੇਵਾਲ ਦੇ ਉਪਰਾਲੇ ਦੀ ਸ਼੍ਰੋਮਣੀ ਕਮੇਟੀ ਪ੍ਰਧਾਨ ਵੱਲੋਂ ਸ਼ਲਾਘਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਰੰਭੀ ਗਈ 'ਇਕ ਪਿੰਡ ਇਕ ਗੁਰਦੁਆਰਾ ਸਾਹਿਬ' ਮੁਹਿੰਮ ਦਾ ਹਿੱਸਾ ਬਣਦਿਆਂ ਸਰਹੱਦੀ ਜ਼ਿਲ੍ਹਾ ਫਾਜ਼ਿਲਕਾ 'ਚ ਪੈਂਦੇ ਪਿੰਡ ਫਤਹਿਗੜ੍ਹ ਦੇ ਵਾਸੀਆਂ ਵੱਲੋਂ ਦੋ ਗੁਰਦੁਆਰਿਆਂ ਤੋਂ ਇਕ ਗੁਰਦੁਆਰਾ ਸਾਹਿਬ ਕੀਤਾ ਗਿਆ। ਇਸ ਦੌਰਾਨ ਇੱਕ ਗੁਰਦੁਆਰਾ ਸਾਹਿਬ ਤੋਂ ਦੂਸਰੇ ਗੁਰੂ ਘਰ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਲਿਜਾਣ ਦੀ ਸੇਵਾ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਖੁਦ ਕੀਤੀ। ਇਹ ਦ੍ਰਿਸ਼ ਬੇਹੱਦ ਅਲੌਕਿਕ ਸੀ ਕਿਉਂਕਿ ਗਤਕਾ ਪਾਰਟੀਆਂ, ਬੈਂਡ ਪਾਰਟੀਆਂ, ਸਕੂਲੀ ਬੱਚਿਆਂ ਤੇ ਸੰਗਤਾਂ ਵੱਲੋਂ ਫੁੱਲਾਂ ਦੀ ਵਰਖਾ ਸਭ ਦਾ ਮਨ ਮੋਹ ਰਹੀ ਸੀ। ਜੈਕਾਰਿਆਂ ਦੀ ਗੂੰਜ ਤੇ ਸਤਿਨਾਮ ਵਾਹਿਗੁਰੂ ਦੇ ਜਾਪ ਨਾਲ ਸੰਗਤਾਂ ਦਾ ਵੱਡਾ ਇਕੱਠ ਦੂਸਰੇ ਗੁਰਦੁਆਰਾ ਸਾਹਿਬ ਪਹੁੰਚਿਆ। ਦੱਸਣਯੋਗ ਹੈ ਕਿ ਪਿੰਡ ਵਿਚ ਇਕ ਗੁਰਦੁਆਰਾ ਸਾਹਿਬ ਕਰਨ ਲਈ ਪਿੰਡ ਵਾਸੀਆਂ ਨੂੰ ਪ੍ਰੇਰਣਾ ਕਰਨ ਵਿਚ ਸ਼੍ਰੋਮਣੀ ਕਮੇਟੀ ਮੈਂਬਰ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਵਿਸ਼ੇਸ਼ ਭੂਮਿਕਾ ਨਿਭਾਈ ਹੈ।

ਇਸ ਸਬੰਧ ਵਿਚ ਪਿੰਡ ਦੀਆਂ ਸੰਗਤਾਂ ਵੱਲੋਂ ਸਾਂਝੇ ਤੌਰ 'ਤੇ ਇਕ ਵਿਸ਼ੇਸ਼ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪਿੰਡ ਵਾਸੀਆਂ ਦੇ ਫੈਸਲੇ ਦੀ ਭਰਵੀਂ ਸ਼ਲਾਘਾ ਕੀਤੀ। ਉਨ੍ਹਾਂ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਗੁਰਦੁਆਰਾ ਸਾਹਿਬ ਸਿੱਖੀ ਪ੍ਰਚਾਰ ਦੇ ਕੇਂਦਰ ਹਨ, ਪਰੰਤੂ ਇਕ ਪਿੰਡ ਵਿਚ ਕਈ-ਕਈ ਗੁਰਦੁਆਰਾ ਸਾਹਿਬਾਨ ਬਣ ਜਾਣ ਕਾਰਨ ਜਿਥੇ ਬੇਹਤਰ ਸੇਵਾ ਸੰਭਾਲ ਵਿਚ ਕਮੀ ਆਈ ਹੈ, ਉਥੇ ਆਪਸੀ ਭਾਈਚਾਰਕ ਪਾੜਾ ਵੀ ਵੱਧ ਰਿਹਾ ਹੈ। ਉਨ੍ਹਾਂ ਕਿਹਾ ਕਿ ਬਹੁਤੇ ਗੁਰਦੁਆਰਾ ਸਾਹਿਬ ਬਣਨ ਦਾ ਕਾਰਨ ਜਿਥੇ ਆਪਸੀ ਧੜ੍ਹੇਬੰਦੀ ਹੈ ਉਥੇ ਹੀ ਜਾਤ-ਪਾਤ ਨੂੰ ਆਧਾਰ ਬਣਾ ਕੇ ਪੈਦਾ ਕੀਤੀਆਂ ਜਾ ਰਹੀਆਂ ਸਮਾਜਿਕ ਵੰਡੀਆਂ ਵੀ ਹਨ। ਉਨ੍ਹਾਂ ਸੰਗਤਾਂ ਨੂੰ ਪ੍ਰੇਰਣਾ ਕਰਦਿਆਂ ਆਖਿਆ ਕਿ ਗੁਰੂ ਸਾਹਿਬ

ਜੀ ਦੀ ਵਿਚਾਰਧਾਰਾ ਸਮਾਜਿਕ ਏਕਤਾ ਅਤੇ ਭਾਈਚਾਰਕ ਸਾਂਝ ਦਾ ਰਾਹ ਦਿਖਾਉਂਦੀ ਹੈ ਅਤੇ ਇਸੇ ਨੂੰ ਮੁੱਖ ਰੱਖ ਕੇ ਸ਼੍ਰੋਮਣੀ ਕਮੇਟੀ ਵੱਲੋਂ ਇਕ ਪਿੰਡ ਵਿਚ ਕੇਵਲ ਇਕ ਗੁਰਦੁਆਰਾ ਸਾਹਿਬ ਰੱਖਣ ਦੀ ਪ੍ਰੇਰਣਾ ਲਈ ਮੁਹਿੰਮ ਆਰੰਭੀ ਗਈ ਹੈ। ਭਾਈ ਲੌਂਗੋਵਾਲ ਨੇ ਸਿੱਖ ਜਗਤ ਨੂੰ ਅਪੀਲ ਕੀਤੀ ਕਿ ਉਹ ਇਸ ਲਹਿਰ ਦਾ ਹਿੱਸਾ ਬਣਨ ਅਤੇ ਪੰਥਕ ਏਕਤਾ ਲਈ ਵਿਚਾਰਧਾਰਕ ਵਖਰੇਵਿਆਂ ਨੂੰ ਇਕ ਪਾਸੇ ਰੱਖਣ। ਉਨ੍ਹਾਂ ਪਿੰਡਾਂ ਅੰਦਰ ਇਕ ਗੁਰਦੁਆਰਾ ਸਾਹਿਬ ਕਰਨ ਲਈ ਫੈਡਰੇਸ਼ਨ ਆਗੂ ਭਾਈ ਗੁਰਚਰਨ ਸਿੰਘ ਗਰੇਵਾਲ ਦੇ ਯਤਨਾਂ ਦੀ ਸ਼ਲਾਘਾ ਕਰਦਿਆਂ ਇਸ ਨੂੰ ਕੌਮੀ ਹਿੱਤ ਵਿਚ ਦੱਸਿਆ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਪਿੰਡ ਦੇ ਗੁਰਦੁਆਰਾ ਸਾਹਿਬ ਲਈ ੫੦ ਹਜਾਰ ਰੁਪਏ ਦੀ ਮਾਲੀ ਸਹਾਇਤਾ ਅਤੇ ੫੦ ਹਜਾਰ ਰੁਪਏ ਦੀਆਂ ਧਾਰਮਿਕ ਪੁਸਤਕਾਂ ਦੇਣ ਦਾ ਐਲਾਨ ਵੀ ਕੀਤਾ।

ਇਸ ਸਮੇਂ ਵਿਚਾਰ ਸਾਂਝੇ ਕਰਦਿਆਂ ਭਾਈ ਗੁਰਚਰਨ ਸਿੰਘ ਗਰੇਵਾਲ ਨੇ ਕਿਹਾ ਕਿ ਸਿੱਖਾਂ ਨੇ ਪੰਥਕ ਏਕਤਾ ਦੇ ਬਲ ਨਾਲ ਹੀ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ, ਪਰੰਤੂ ਚਿੰਤਾਜਨਕ ਗੱਲ ਇਹ ਹੈ ਕਿ ਅੱਜ ਅਸੀਂ ਆਪਣੀਆਂ ਰਵਾਇਤਾਂ ਅਤੇ ਗੁਰੂ ਉਪਦੇਸ਼ਾਂ ਨੂੰ ਭੁੱਲਦੇ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਗੁਰੂ ਘਰ ਵੱਖ ਵੱਖ ਬਣਾਉਣ ਦਾ ਮਤਲਬ ਗੁਰੂ ਸਾਹਿਬ ਦੀ ਵਿਚਾਰਧਾਰਾ ਤੋਂ ਕਿਨਾਰਾ ਕਰਨਾ ਹੈ। ਭਾਈ ਗਰੇਵਾਲ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਲੌਂਗੋਵਾਲ ਵੱਲੋਂ ਪੰਥਕ ਏਕਤਾ ਲਈ ਕੀਤੇ ਜਾ ਰਹੇ ਯਤਨਾਂ ਨੂੰ ਸਲਾਹਿਆ ਅਤੇ ਇਕ ਪਿੰਡ ਇਕ ਗੁਰਦੁਆਰਾ ਸਾਹਿਬ ਮੁਹਿੰਮ ਨੂੰ ਹੋਰ ਤੇਜ ਕਰਨ ਲਈ ਸਹਿਯੋਗੀ ਬਣੇ ਰਹਿਣ ਦੀ ਵਚਨਬਧਤਾ ਦਾ ਪ੍ਰਗਟਾਵਾ ਵੀ ਕੀਤਾ। ਇਸ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਸੂਬਾ ਸਿੰਘ ਡੱਬਵਾਲਾ ਅਤੇ ਜਥੇਦਾਰ ਅਵਤਾਰ ਸਿੰਘ ਵਣਵਾਲਾ ਨੇ ਵੀ ਸੰਗਤਾਂ ਨਾਲ ਵਿਚਾਰ ਸਾਂਝੇ ਕੀਤੇ। ਸਟੇਜ ਦੀ ਸੇਵਾ ਫੈਡਰੇਸ਼ਨ ਆਗੂ ਸ. ਦਿਲਬਾਗ ਸਿੰਘ ਵਿਰਕ ਨੇ ਨਿਭਾਈ। ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਪਿੰਡ ਦੀਆਂ ਸੰਗਤਾਂ ਨੂੰ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ, ਜਦਕਿ ਪਿੰਡ ਵਾਸੀਆਂ ਵੱਲੋਂ ਵੀ ਭਾਈ ਲੌਂਗੋਵਾਲ, ਦਾ ਸਨਮਾਨ ਕੀਤਾ ਗਿਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਸੂਬਾ ਸਿੰਘ ਡੱਬਵਾਲਾ, ਜਥੇਦਾਰ ਅਵਤਾਰ ਸਿੰਘ ਵਣਵਾਲਾ, ਸ. ਸਰੂਪ ਸਿੰਘ ਨੰਦਗੜ੍ਹ ਸਾਬਕਾ ਮੈਂਬਰ, ਸ. ਦਿਲਬਾਗ ਸਿੰਘ ਵਿਰਕ ਕੌਮੀ ਜਨਰਲ ਸਕੱਤਰ ਫੈਡਰੇਸ਼ਨ, ਪ੍ਰਚਾਰਕ ਭਾਈ ਜਸਵਿੰਦਰਪਾਲ ਸਿੰਘ, ਸ੍ਰੀ ਦਰਬਾਰ ਸਾਹਿਬ ਮੁਕਤਸਰ ਸਾਹਿਬ ਦੇ ਮੈਨੇਜਰ ਸ. ਬਲਦੇਵ ਸਿੰਘ, ਸ. ਸੁਰਜੀਤ ਸਿੰਘ ਸੋਢੀ, ਸਰਪੰਚ ਜਸਵਿੰਦਰ ਸਿੰਘ, ਸਾਬਕਾ ਸਰਪੰਚ ਹਰਬੰਸ ਲਾਲ, ਸ. ਹਰਬੰਸ ਸਿੰਘ, ਗੁਰਦੁਆਰਾ ਕਮੇਟੀ ਪ੍ਰਧਾਨ ਸ. ਅਮਰੀਕ ਸਿੰਘ, ਸ. ਹਰਜੀਤ ਸਿੰਘ ਹੀਰਾ ਸਾਬਕਾ ਮੈਂਬਰ, ਸ. ਗੁਰਪ੍ਰੀਤ ਸਿੰਘ, ਸ. ਗੁਰਕੀਰਤਨ ਸਿੰਘ, ਸ. ਧਰਮਿੰਦਰ ਸਿੰਘ ਰੋੜਾਵਾਲੀ ਸਾਰੇ ਜ਼ਿਲ੍ਹਾ ਪ੍ਰਧਾਨ ਫੈਡਰੇਸ਼ਨ, ਸ. ਅਵਤਾਰ ਸਿੰਘ, ਸ. ਨਿਸ਼ਾਲ ਸਿੰਘ ਬੁੱਢੀਮਾਲ, ਸ. ਸਵਰਨ ਸਿੰਘ ਸੰਧੂ, ਸ. ਹਰਜਿੰਦਰ ਸਿੰਘ ਤਰੋਬੜੀ, ਸ. ਸਤਵੰਤ ਸਿੰਘ ਸੰਧੂ. ਗੁਰਜੀਤ ਸਿੰਘ ਫਾਜਿਲਕਾ ਆਦਿ ਮੌਜੂਦ ਸਨ। ੧੫ ਦਸੰਬਰ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਇਆ ਅਮਰੀਕਾ ਦੇ ਵਿਧਾਇਕਾਂ ਦਾ ਵਫ਼ਦ

ਅੰਮ੍ਰਿਤਸਰ- ਅਮਰੀਕਾ ਦੇ ਕੈਲੇਫੋਰਨੀਆ ਸੂਬੇ ਦਾ ਇਕ ਵਫ਼ਦ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਨਸਤਮਸਕ ਹੋ ਕੇ ਗੁਰੂ ਘਰ ਪ੍ਰਤੀ ਆਪਣੀ ਸ਼ਰਧਾ ਦਾ ਪ੍ਰਗਟਾਵਾ ਕੀਤਾ। ਇਸ ਵਫ਼ਦ ਵਿਚ ਸਥਾਨਕ ਸੂਬੇ ਦੇ ਕੁਝ ਵਿਧਾਇਕ ਜਿਨ੍ਹਾਂ ਵਿਚ ਅਸ਼ ਕਾਲਰਾ, ਮਾਰਕ ਸਟੋਨ, ਈਲੋਜੇ ਰੇਅਸ, ਸੇਸੀਲਾ ਐਗੂਲੇਰ ਕੁਰੀ, ਸਾਹਰੋਨ, ਕੁਈਰਕ ਸਿਲਵਾ ਰਿਚਰਡ ਬਲੂਮ, ਪੋਲੀਸੀ ਏਡਸ, ਅੰਕਾਲੀ, ਸਟੇਸ਼ੀ ਸ਼ੀਹ ਆਦਿ ਤੋਂ ਇਲਾਵਾ ਹੋਰ ਸ਼ਖ਼ਸ਼ੀਅਤਾਂ ਵੀ ਸ਼ਾਮਲ ਸਨ। ਵਫ਼ਦ ਵਿਚ ਆਏ ਮੈਂਬਰਾਂ ਨੇ ਜਿਥੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕੀਤੇ, ਉਥੇ

ਹੀ ਸ੍ਰੀ ਗੁਰੂ ਰਾਮਦਾਸ ਲੰਗਰ ਵਿਖੇ ਸ਼ਰਧਾ ਨਾਲ ਗੁਰੂ ਕਾ ਲੰਗਰ ਛਕਿਆ। ਵਫ਼ਦ ਮੈਂਬਰ ਸ੍ਰੀ ਦਰਬਾਰ ਸਾਹਿਬ ਦੀ ਸੁੰਦਰਤਾ, ਰੂਹਾਨੀ ਵਾਤਾਵਰਨ, ਸਰਬ ਸਾਂਝੀਵਾਲਤਾ ਦਾ ਸਿਧਾਂਤ ਅਨੁਸਾਰ ਵੱਖ-ਵੱਖ ਧਰਮਾਂ ਤੋਂ ਇਥੇ ਪੁਜੇ ਲੋਕਾਂ ਨੂੰ ਵੇਖ ਕੇ ਪ੍ਰਭਾਵਿਤ ਹੋਏ। ਉਨ੍ਹਾਂ ਨੇ ਬਿਨਾ ਭੇਦ ਭਾਵ ਤੋਂ ਇਥੇ ਲੰਗਰ ਛਕਦੀਆਂ ਸੰਗਤਾਂ ਨੂੰ ਦੇਖ ਕੇ ਪ੍ਰਸ਼ੰਸਾ ਕੀਤੀ ਅਤੇ ਬਰਤਨਾਂ ਨੂੰ ਸਾਫ ਕਰਨ ਦੀ ਸੇਵਾ ਵੀ ਕੀਤੀ। ਇਸੇ ਦੌਰਾਨ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਵਫ਼ਦ ਮੈਂਬਰਾਂ ਨੂੰ ਸ਼੍ਰੋਮਣੀ ਕਮੇਟੀ ਮੈਂਬਰਾਨ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਅਜੈਬ ਸਿੰਘ ਅਭਿਆਸੀ ਅਤੇ ਸਕੱਤਰ ਦਿਲਜੀਤ ਸਿੰਘ ਬੇਦੀ ਨੇ ਸਰੋਪਾਓ ਅਤੇ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਤੇ ਸ. ਜਸਵਿੰਦਰ ਸਿੰਘ ਦੀਨਪੁਰ ਮੈਨੇਜਰ ਸ੍ਰੀ ਦਰਬਾਰ ਸਾਹਿਬ, ਸ. ਪ੍ਰਤਾਪ ਸਿੰਘ ਬਾਜਵਾ ਸਾਬਕਾ ਵਧਾਇਕ, ਸ. ਸਿਮਰਜੀਤ ਸਿੰਘ ਮੀਤ ਸਕੱਤਰ, ਸ. ਬਘੇਲ ਸਿੰਘ ਐਡੀਸ਼ਨਲ ਮੈਨੇਜਰ, ਸ. ਅੰਮ੍ਰਿਤਪਾਲ ਸਿੰਘ ਸੂਚਨਾ ਅਧਿਕਾਰੀ ਆਦਿ ਹਾਜ਼ਰ ਸਨ। ੧੫ ਦਸੰਬਰ

## ਸੱਜਣ ਕੁਮਾਰ ਨੂੰ ਉਮਰ ਕੈਦ ਦਾ ਸ਼੍ਰੋਮਣੀ ਕਮੇਟੀ ਪ੍ਰਧਾਨ ਵੱਲੋਂ ਸਵਾਗਤ

# ਜਗਦੀਸ਼ ਟਾਈਟਲਰ ਸਮੇਤ ਹੋਰ ਦੋਸ਼ੀਆਂ ਨੂੰ ਵੀ ਮਿਲੇ ਸਖ਼ਤ ਸਜ਼ਾ-ਭਾਈ ਲੌਂਗੋਵਾਲ

ਅੰਮ੍ਰਿਤਸਰ- ਨਵੰਬਰ ੧੯੮੪ ਵਿਚ ਦਿੱਲੀ ਸਿੱਖ ਕਤਲੇਆਮ ਦੇ ਦੋਸ਼ੀ ਸੱਜਣ ਕੁਮਾਰ ਨੂੰ ਦਿੱਲੀ ਹਾਈਕੋਰਟ ਵੱਲੋਂ ਉਮਰ ਕੈਦ ਦੀ ਸਜ਼ਾ ਸੁਣਾਉਣ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਸਵਾਗਤ ਕੀਤਾ ਹੈ। ਬੇਸ਼ੱਕ ਭਾਈ ਲੌਂਗੋਵਾਲ ਨੇ ਇਹ ਗੱਲ ਵੀ ਆਖੀ ਹੈ ਕਿ ਸੱਜਣ ਕੁਮਾਰ ਉਮਰ ਕੈਦ ਦਾ ਨਹੀਂ ਸਗੋਂ ਫਾਂਸੀ ਦੀ ਸਜ਼ਾ ਦਾ ਹੱਕਦਾਰ ਸੀ, ਪਰੰਤੂ ਨਿਆਂਪਾਲਕਾ ਵੱਲੋਂ ਉਸ ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਉਸ ਦੇ ਗੁਨਾਹਾਂ ਨੂੰ ਸਾਬਤ ਕਰ ਦਿੱਤਾ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ੩੪ ਸਾਲ ਬਾਅਦ ਆਇਆ ਇਹ ਫੈਸਲਾ ਸਿੱਖ ਨਸਲਕੁਸ਼ੀ ਦੇ ਪੀੜਤਾਂ ਨੂੰ ਕੁਝ ਹੱਦ ਤਕ ਰਾਹਤ ਦੇਣ ਵਾਲਾ ਹੈ ਲੇਕਿਨ ਅਜੇ ਵੀ ਬਹੁਤ ਸਾਰੇ ਦੋਸ਼ੀ ਕਾਨੂੰਨ ਦੀ ਗ੍ਰਿਫਤ 'ਚੋਂ ਬਾਹਰ ਹਨ। ਉਨ੍ਹਾਂ ਜਗਦੀਸ਼ ਟਾਈਟਲਰ ਸਮੇਤ ਸਿੱਖ ਕਤਲੇਆਮ ਦੇ ਹੋਰਨਾਂ ਦੋਸ਼ੀਆਂ ਨੂੰ ਵੀ ਕਰੜੀਆਂ ਸਜ਼ਾਵਾਂ ਦੇਣ ਦੀ ਵਕਾਲਤ ਕੀਤੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਨੇ ੧੯੮੪ ਅੰਦਰ ਸਿੱਖਾਂ ਦਾ ਕਤਲੇਆਮ ਕਾਂਗਰਸ ਵੱਲੋਂ ਕੀਤਾ ਗਿਆ ਮਨੁੱਖਤਾ ਮਾਰੂ ਕਾਰਾ ਸੀ, ਜਿਸ ਨੇ ਸਮੁੱਚੇ ਵਿਸ਼ਵ ਨੂੰ ਹਲੂਣ ਕੇ ਰੱਖ ਦਿੱਤਾ। ਉਨ੍ਹਾਂ ਦੁੱਖ ਨਾਲ ਕਿਹਾ ਕਿ ਸਿੱਖਾਂ ਦੀ ਦੁਸ਼ਮਣ ਜਮਾਤ ਕਾਂਗਰਸ ਵੱਲੋਂ ਸਿੱਖ ਕਤਲੇਆਮ ਕਰਵਾਉਣ ਤੋਂ ਬਾਅਦ ਇਸ ਦੇ ਦੋਸ਼ੀਆਂ ਨੂੰ ਜਿਥੇ ਲਗਾਤਾਰ ਬਚਾਇਆ ਜਾਂਦਾ ਰਿਹਾ, ਉਥੇ ਹੀ ਸਿੱਖਾਂ ਨੂੰ ਹੋਰ ਚਿੜਾਉਣ ਅਤੇ ਉਨ੍ਹਾਂ ਅੱਲ੍ਹੇ ਜ਼ਖਮਾਂ ਨੂੰ ਕੁਰੇਦਣ ਲਈ ਜਗਦੀਸ਼ ਟਾਈਟਲਰ, ਸੱਜਣ ਕੁਮਾਰ, ਕਮਲ ਨਾਥ ਸਮੇਤ ਹੋਰ ਅਨੇਕਾਂ ਦੋਸ਼ੀਆਂ ਨੂੰ ਉੱਚੇ ਅਹੁਦੇ ਦੇ ਕੇ ਨਿਵਾਜਿਆ ਗਿਆ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਕਤਲੇਆਮ ਦੇ ਦੋਸ਼ੀਆਂ ਨੂੰ ਸਜ਼ਾਵਾਂ ਦਿਵਾਉਣ ਲਈ ਲਗਾਤਾਰ ਯਤਨ ਕੀਤੇ ਜਾਂਦੇ ਰਹੇ ਹਨ ਅਤੇ ਇਸ ਦੇ ਗਵਾਹਾਂ ਨੂੰ ਮਾਲੀ ਮੱਦਦ ਦੇਣ ਦੇ ਨਾਲ ਨਾਲ ਸਾਧਨ ਵੀ ਮੁਹੱਈਆ ਕਰਵਾਏ ਜਾਂਦੇ ਰਹੇ ਹਨ। ਇਸ ਤੋਂ ਇਲਾਵਾ ਸਮੇਂ ਸਮੇਂ 'ਤੇ ਸ਼੍ਰੋਮਣੀ ਕਮੇਟੀ ਦੇ ਜਨਰਲ ਇਜਲਾਸਾਂ ਦੌਰਾਨ ਸਿੱਖ ਕਤਲੇਆਮ ਦੀ ਕਰੜੇ ਸ਼ਬਦਾਂ ਵਿਚ ਨਿੰਦਾ ਕੀਤੀ ਜਾਂਦੀ ਰਹੀ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ਭਾਰਤ ਦੇ ਪ੍ਰਧਾਨ ਮੰਤਰੀ ਅਤੇ ਗ੍ਰਹਿ ਮੰਤਰੀ ਨਾਲ ਉਨ੍ਹਾਂ ਵੱਲੋਂ ਕੀਤੀਆਂ ਗਈਆਂ ਪਿਛਲੀਆਂ ਮਿਲਣੀਆਂ ਦੌਰਾਨ ਵੀ ਉਨ੍ਹਾਂ ਨੇ ਇਸ ਮਾਮਲੇ ਨੂੰ ਉਠਾਇਆ ਸੀ ਅਤੇ ਸਿੱਖਾਂ ਨੂੰ ਇਨਸਾਫ਼ ਦਿਵਾਉਣ ਦੀ ਅਪੀਲ ਕੀਤੀ ਸੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਹ ਵੀ ਕਿਹਾ ਕਿ ਕਾਂਗਰਸ ਨੇ ਆਪਣੇ ਰਾਜ-ਕਾਲ ਦੌਰਾਨ ਜੋ ਵਧੀਕੀਆਂ ਸਿੱਖ ਕੌਮ ਨਾਲ ਕੀਤੀਆਂ ਉਨ੍ਹਾਂ ਨੂੰ ਸਿੱਖ ਜਗਤ ਕਦੇ ਵੀ ਭੁਲਾ ਨਹੀਂ ਸਕਦਾ ਅਤੇ ਕਾਂਗਰਸ ਵੀ ਇਸ ਸਬੰਧੀ ਸਦਾ ਸਵਾਲਾਂ ਦੇ ਰੂਬਰੂ ਰਹੇਗੀ। ੧੭ ਦਸੰਬਰ

# ਜੰਮੂ ਕਸ਼ਮੀਰ 'ਚ ਗੁਰਦੁਆਰਾ ਸਾਹਿਬ ਨੂੰ ਅੱਗ ਲੱਗਣ 'ਤੇ ਭਾਈ ਲੌਂਗੋਵਾਲ ਵੱਲੋਂ ਦੁੱਖ ਦਾ ਪ੍ਰਗਟਾਵਾ

ਅੰਮ੍ਰਿਤਸਰ- ਜੰਮੂ ਕਸ਼ਮੀਰ ਦੇ ਅਨੰਤਨਾਗ ਜ਼ਿਲ੍ਹੇ 'ਚ ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਅੱਗ ਲੱਗਣ ਕਾਰਨ ਹੋਏ ਨੁਕਸਾਨ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਭਾਈ ਲੌਂਗੋਵਾਲ ਨੇ ਆਖਿਆ ਕਿ ਜੰਮੂ ਕਸ਼ਮੀਰ ਵਿਖੇ ਵਾਪਰੀ ਇਹ ਘਟਨਾ ਅਫ਼ਸੋਸਨਾਕ ਹੈ, ਜਿਸ ਨਾਲ ਸਿੱਖ ਸੰਗਤਾਂ ਦੇ ਹਿਰਦਿਆਂ ਨੂੰ ਭਾਰੀ ਠੇਸ ਪੁੱਜੀ ਹੈ। ਉਨ੍ਹਾਂ ਕਿਹਾ ਕਿ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾਂ ਅਤੇ ਸੰਗਤ ਨੂੰ ਗੁਰੂ ਘਰਾਂ ਦੀ ਸੇਵਾ ਸੰਭਾਲ ਸਮੇਂ ਲਾਪ੍ਰਵਾਹੀ ਨਹੀਂ ਵਰਤਣੀ ਚਾਹੀਦੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਆਖਿਆ ਕਿ ਬਾਰ-ਬਾਰ ਅਪੀਲਾਂ ਕਰਨ ਦੇ ਬਾਵਜੂਦ ਵੀ ਗੁਰਦੁਆਰਾ ਪ੍ਰਬੰਧਕਾਂ ਵੱਲੋਂ ਬਿਜਲੀ ਉਪਕਰਣਾਂ ਅਤੇ ਵਾਇਰਿੰਗ ਆਦਿ ਦੇ ਨਰੀਖਣ ਵੱਲ ਵਿਸ਼ੇਸ਼ ਧਿਆਨ ਨਹੀਂ ਦਿੱਤਾ ਜਾ ਰਿਹਾ। ਜੰਮੂ ਕਸ਼ਮੀਰ ਦੀ ਘਟਨਾ ਸਬੰਧੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਜੰਮੂ ਕਸ਼ਮੀਰ ਸਿੱਖ ਮਿਸ਼ਨ ਦੇ ਇੰਚਾਰਜ ਅਤੇ ਪ੍ਰਚਾਰਕਾਂ ਨੂੰ ਪੜਤਾਲ ਲਈ ਭੇਜਿਆ ਗਿਆ ਹੈ, ਜੋ ਇਸ ਸਬੰਧ ਵਿਚ ਮੁੱਖ ਦਫ਼ਤਰ ਨੂੰ ਆਪਣੀ ਰਿਪੋਰਟ ਭੇਜਣਗੇ। ਉਨ੍ਹਾਂ ਸਿੱਖ ਜਗਤ ਨੂੰ ਇਕ ਵਾਰ ਫਿਰ ਜ਼ੋਰਦਾਰ ਅਪੀਲ ਕੀਤੀ ਹੈ ਕਿ ਉਹ ਗੁਰੂ ਘਰਾਂ ਦੀ ਉਚਿਤ ਸੇਵਾ ਸੰਭਾਲ ਪ੍ਰਤੀ ਚੇਤੰਨ ਹੋਣ ਅਤੇ ਖ਼ਾਸ ਕਰਕੇ ਬਿਜਲਈ ਉਪਕਰਣਾਂ ਅਤੇ ਸਰਕਟ ਦਾ ਵਿਸ਼ੇਸ਼ ਧਿਆਨ ਰੱਖਣ, ਤਾਂ ਜੋ ਅੱਗੇ ਤੋਂ ਅਜਿਹੀਆਂ ਮੰਦਭਾਗੀਆਂ ਘਟਨਾਵਾਂ ਨਾ ਵਾਪਰਨ। ੧੨ ਦਸੰਬਰ

# ਸ੍ਰੀ ਹਰਿਮੰਦਰ ਸਾਹਿਬ ਸ਼ੁਕਰਾਨਾ ਕਰਨ ਪੁੱਜੇ ਐਚ. ਐਸ. ਫੂਲਕਾ ਦਾ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨ

ਅੰਮ੍ਰਿਤਸਰ- ਨਵੰਬਰ ੧੯੮੪ ਸਿੱਖ ਕਤਲੇਆਮ ਦੇ ਦੋਸ਼ੀ ਸੱਜਣ ਕੁਮਾਰ ਨੂੰ ਉਮਰ ਕੈਦ ਦੀ ਸਜ਼ਾ ਮਿਲਣ 'ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸ਼ੁਕਰਾਨਾ ਕਰਨ ਪਹੁੰਚੇ ਸਿੱਖ ਵਕੀਲ ਸਰਦਾਰ ਐਚ. ਐਸ. ਫੂਲਕਾ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਨਮਾਨਿਤ ਕੀਤਾ ਗਿਆ। ਉਨ੍ਹਾਂ ਨੂੰ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਅਵਤਾਰ ਸਿੰਘ ਸੈਂਪਲਾ ਅਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਨੇ ਜੀ-ਆਇਆਂ ਆਖਦਿਆਂ ਗੁਰੂ ਬਖ਼ਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਤੇ ਧਾਰਮਿਕ ਪੁਸਤਕਾਂ ਦਾ ਸੈੱਟ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਕਿਹਾ ਕਿ ਸਿੱਖ ਨਸਲਕੁਸ਼ੀ ਦੇ ਦੋਸ਼ੀ ਸੱਜਣ ਕੁਮਾਰ ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਨਿਆਂਪਾਲਿਕਾ ਨੇ ਪੀੜਤਾਂ ਦੇ ਜ਼ਖ਼ਮਾਂ 'ਤੇ ਮਲ੍ਹਮ ਲਗਾਉਣ ਦਾ ਕੰਮ ਕੀਤਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਵੱਲੋਂ ਉਨ੍ਹਾਂ ਸਮੇਤ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨੇ ਸਿੱਖ ਵਕੀਲ ਹੋਣ ਨਾਤੇ ਸ. ਐਚ.ਐਸ. ਫੂਲਕਾ ਦਾ ਸਨਮਾਨ ਕੀਤਾ ਹੈ। ਉਨ੍ਹਾਂ ਕਿਹਾ ਕਿ ਜਿਥੇ ਸ. ਫੂਲਕਾ ਨੇ ੧੯੮੪ ਦੇ ਪੀੜਤਾਂ ਦਾ ਕੇਸ ਲੜਨ ਲਈ ਚੰਗੀ ਭੂਮਿਕਾ ਨਿਭਾਈ ਹੈ, ਉਥੇ ਹੀ ਸ਼੍ਰੋਮਣੀ ਕਮੇਟੀ ਵੱਲੋਂ ਵੀ ਪੀੜਤਾਂ ਦੀ ਹਰ ਸੰਭਵ ਮੱਦਦ ਕੀਤੀ ਜਾਂਦੀ ਰਹੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਗਵਾਹਾਂ ਦੇ ਬੱਚਿਆਂ ਨੂੰ ਸ਼੍ਰੋਮਣੀ ਕਮੇਟੀ ਦੇ ਅਦਾਰਿਆਂ ਵਿਚ ਸੇਵਾਵਾਂ ਦੇਣ ਦੇ ਨਾਲ-ਨਾਲ ਸਮੇਂ-ਸਮੇਂ ਸਾਧਨ ਵੀ ਮੁਹੱਈਆ ਕਰਵਾਏ ਜਾਂਦੇ ਰਹੇ ਹਨ। ਇਸ ਤੋਂ ਇਲਾਵਾ ਕਾਨੂੰਨੀ ਮੱਦਦ ਲਈ ਵੀ ਸ਼੍ਰੋਮਣੀ ਕਮੇਟੀ ਨੇ ਅਹਿਮ ਭੂਮਿਕਾ ਨਿਭਾਈ ਹੈ। ਡਾ. ਰੂਪ ਸਿੰਘ ਨੇ ਇਹ ਵੀ ਕਿਹਾ ਕਿ ਇਕੱਲੇ ਸੱਜਣ ਕੁਮਾਰ ਦੀ ਸਜ਼ਾ ਹੀ ਕਾਫ਼ੀ ਨਹੀਂ ਹੈ, ਇਸ ਤੋਂ ਇਲਾਵਾ ਹੋਰਨਾਂ ਦੋਸ਼ੀਆਂ ਜਿਨ੍ਹਾਂ ਵਿਚ ਜਗਦੀਸ਼ ਟਾਈਟਲਰ, ਕਮਲ ਨਾਥ ਆਦਿ ਸ਼ਾਮਲ ਹਨ, ਨੂੰ ਵੀ ਸਖ਼ਤ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ। ੧੮ ਦਸੰਬਰ



ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ ਸਮੇਂ ਪ੍ਰਧਾਨਗੀ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਹਾਜ਼ਰ ਧਰਮ ਪ੍ਰਚਾਰ ਕਮੇਟੀ ਦੇ ਮੈਂਬਰਾਨ ਅਤੇ ਸ਼੍ਰੋਮਣੀ ਕਮੇਟੀ ਅਧਿਕਾਰੀ। (7 ਦਸੰਬਰ)



ਸਿੱਖ ਇਤਿਹਾਸ ਰੀਸਰਚ ਬੋਰਡ ਦੀ ਇਕੱਤਰਤਾ ਦੌਰਾਨ ਵੇਚਾਰ ਵਟਾਂਦਰਾ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਡਾ. ਪਰਮਵੀਰ ਸਿੰਘ, ਸ. ਹਰਵਿੰਦਰ ਸਿੰਘ ਖ਼ਾਲਸਾ ਤੇ ਪ੍ਰੋ. ਪ੍ਰਭਜੋਤ ਕੌਰ, ਮੁੱਖ ਸਕੱਤਰ ਡਾ. ਰੂਪ ਸਿੰਘ, ਸ. ਦਿਲਜੀਤ ਸਿੰਘ ਬੇਦੀ, ਸ. ਸਿਮਰਜੀਤ ਸਿੰਘ ਤੇ ਹੋਰ (7 ਦਸੰਬਰ)



ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਸਾਲਾ ਪ੍ਰਕਾਸ਼ ਪੁਰਬ ਸਬੰਧੀ ਪੰਜਾਬ ਭਰ 'ਚ ਸਜਾਈ ਜਾਣ ਵਾਲੀ 'ਸ਼ਬਦ ਗੁਰੂ ਯਾਤਰਾ' ਦੀਆਂ ਤਿਆਰੀਆਂ ਸਬੰਧੀ ਇਕੱਤਰਤਾ ਨੂੰ ਸੰਬੋਧਨ ਕਰਦੇ ਹੋਈ ਭਾਈ ਗੋਬਿੰਦ ਸਿੰਘ ਲੌਂਗੋਵਾਲ। (21 ਦਸੰਬਰ)




ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਇਤਿਹਾਸ ਰੀਸਰਚ ਬੋਰਡ ਵਿਖੇ ਵੱਖ-ਵੱਖ ਵਿਸ਼ਿਆਂ 'ਤੇ ਲੈਕਚਰ ਕਰਵਾਉਣ ਦੀ ਲੜੀ ਸ਼ੁਰੂ ਕੀਤੀ ਗਈ ਹੈ। ਇਸ ਤਹਿਤ ਸਮੇਂ-ਸਮੇਂ ਸਿੱਖ ਵਿਦਵਾਨਾਂ ਪਾਸੋਂ ਲੈਕਚਰ ਕਰਵਾਏ ਜਾਂਦੇ ਹਨ। ਇਸੇ ਤਹਿਤ ਹੀ ਇਕ ਸਮਾਗਮ ਦੌਰਾਨ ਸਿੱਖ ਇਤਿਹਾਸ ਰੀਸਰਚ ਬੋਰਡ ਦੇ ਦਫਤਰ ਵਿਖੇ ਡਾ. ਮੁਹੱਬਤ ਸਿੰਘ ਲੈਕਚਰ ਦਿੰਦੇ ਹੋਏ ਅਤੇ ਮੰਚ 'ਤੇ ਸੁਸ਼ੋਭਿਤ ਸ. ਦਿਲਜੀਤ ਸਿੰਘ ਬੇਦੀ ਤੇ ਸ. ਬਲਵਿੰਦਰ ਸਿੰਘ ਜੌੜਾਸਿੰਘਾ, ਮੀਤ ਸਕੱਤਰ ਸ. ਸਿਮਰਜੀਤ ਸਿੰਘ ਕੰਗ, ਡਾ. ਅਮਰਜੀਤ ਕੌਰ ਤੇ ਸ. ਸਤਵਿੰਦਰ ਸਿੰਘ ਫੂਲਪੁਰ। (8 ਦਸੰਬਰ)



ਸ਼੍ਰੋਮਣੀ ਕਮੇਟੀ ਵਿਖੇ 1984 ਸਿੱਖ ਨਸਲਕੁਸ਼ੀ ਦੇ ਕੇਸ ਲੜਨ ਵਾਲੇ ਉੱਘੇ ਵਕੀਲ ਸ. ਐਚ.ਐਸ. ਫੂਲਕਾ ਨੂੰ ਸਨਮਾਨਿਤ ਕਰਦੇ ਹੋਏ
ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ ਤੇ ਸ. ਅਵਤਾਰ ਸਿੰਘ ਸੈਂਪਲਾ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਤੇ ਹੋਰ। (18 ਦਸੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਏ ਅਮਰੀਕਾ ਦੇ ਸੂਬਾ ਕੈਲੇਫੋਰਨੀਆਂ ਦੇ ਵਿਧਾਇਕਾਂ ਦਾ ਸਨਮਾਨ ਕਰਦੇ ਹੋਏ
ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਜਿੰਦਰ ਸਿੰਘ ਮਹਿਤਾ ਤੇ ਭਾਈ ਅਜੈਬ ਸਿੰਘ ਅਭਿਆਸੀ,
ਸਕੱਤਰ ਸ. ਦਿਲਜੀਤ ਸਿੰਘ ਬੇਦੀ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਅਤੇ ਹੋਰ। (15 ਦਸੰਬਰ)



ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਪੰਜਾਬ ਭਰ ਵਿਚ ਸਜਾਏ ਜਾਣ ਵਾਲੇ ਨਗਰ ਕੀਰਤਨ (ਸ਼ਬਦ-ਗੁਰੂ ਯਾਤਰਾ) ਦੀ ਰੂਪ ਰੇਖਾ ਅਤੇ ਪ੍ਰਬੰਧਾਂ ਸਬੰਧੀ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ ਵਿਖੇ ਮੀਟਿੰਗ ਦੀ ਅਗਵਾਈ ਕਰਦੇ ਹੋਏ ਭਾਈ ਗੋਬਿੰਦ ਸਿੰਘ ਲੌਂਗੋਵਾਲ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਮੀਟਿੰਗ 'ਚ ਸ਼ਾਮਲ ਸ਼੍ਰੋਮਣੀ ਕਮੇਟੀ ਦੇ ਮੈਂਬਰ ਸਾਹਿਬਾਨ ਅਤੇ ਪ੍ਰਮੁੱਖ ਸ਼ਖਸੀਅਤਾਂ। (21 ਦਸੰਬਰ)



ਭੋਪਾਲ ਤੋਂ ਪਹੁੰਚੇ ਸਿਕਲੀਗਰ ਸਿੱਖ ਜਥੇ ਨੂੰ ਗੁਰਧਾਮਾਂ ਦੇ ਦਰਸ਼ਨਾਂ ਲਈ ਸ਼੍ਰੋਮਣੀ ਕਮੇਟੀ ਵੱਲੋਂ ਮੁਹੱਈਆ ਕਰਵਾਈਆਂ ਬੱਸਾਂ ਰਾਹੀਂ ਰਵਾਨਾ ਕਰਨ ਸਮੇਂ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਬਲਵਿੰਦਰ ਸਿੰਘ ਜੌੜਾਸਿੰਘਾ ਤੇ ਹੋਰ। (24 ਦਸੰਬਰ)



ਗੁਰਦੁਆਰਾ ਡੇਰਾ ਬਾਬਾ ਅਜਾਪਾਲ ਸਿੰਘ ਜੀ ਨਾਭਾ (ਘੋੜਿਆਂ ਵਾਲਾ) ਵਿਖੇ ਸੁੰਦਰ ਪਾਰਕ ਦਾ ਨੀਂਹ ਪੱਥਰ ਰੱਖਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਨਾਲ ਹਨ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ ਤੇ ਹੋਰ। (3 ਦਸੰਬਰ)



ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਪਟਿਆਲਾ ਵਿਖੇ ਬਣਾਇਆ ਗਿਆ ਸਿੱਖ ਅਜਾਇਬ ਘਰ ਸੰਗਤ ਅਰਪਣ ਕਰਨ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਸਾਬਕਾ ਪ੍ਰਧਾਨ ਪ੍ਰੋ: ਕਿਰਪਾਲ ਸਿੰਘ ਬਡੂੰਗਰ, ਅੰਤ੍ਰਿੰਗ ਮੈਂਬਰ ਜਥੇ. ਜਰਨੈਲ ਸਿੰਘ ਕਰਤਾਰਪੁਰ, ਜਥੇ. ਸੁਰਜੀਤ ਸਿੰਘ ਗੜ੍ਹੀ, ਜਥੇ. ਸਵਿੰਦਰ ਸਿੰਘ ਸੱਭਰਵਾਲ ਤੇ ਹੋਰ। (3 ਦਸੰਬਰ)




ਸ੍ਰੀ ਗੁਰੂ ਨਾਨਕ ਦੇਵ ਜੀ ਦੇ 550ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਟਾਟਾਨਗਰ ਜਮਸ਼ੇਦਪੁਰ ਵਿਖੇ ਕਰਵਾਏ ਗਏ ਗੁਰਮਤਿ ਸਮਾਗਮ ਸਮੇਂ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੂੰ ਸਨਮਾਨਿਤ ਕਰਦੇ ਹੋਏ ਗੁਰੂ ਨਾਨਕ ਸੇਵਾ ਦਲ ਜਮਸ਼ੇਦਪੁਰ ਦੇ ਨੁਮਾਇੰਦੇ। (1 ਜਨਵਰੀ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਪੁੱਜੇ ਮੁਸਲਿਮ ਫੈਡਰੇਸ਼ਨ ਆਫ ਅਮਰੀਕਾ ਦੇ ਮੈਂਬਰਾਂ ਨੂੰ ਸ਼੍ਰੋਮਣੀ ਕਮੇਟੀ ਦਫਤਰ ਵਿਖੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵਡ, ਮੁੱਖ ਸਕੱਤਰ ਡਾ. ਰੂਪ ਸਿੰਘ ਤੇ ਸਕੱਤਰ ਸ. ਦਿਲਜੀਤ ਸਿੰਘ ਬੇਦੀ। (26 ਦਸੰਬਰ)




ਗੁਰਦੁਆਰਾ ਸ੍ਰੀ ਪਰਿਵਾਰ ਵਿਛੋੜਾ ਸਾਹਿਬ (ਸਰਸਾ ਨੰਗਲ) ਵਿਖੇ ਕਰਵਾਏ ਗਏ ਸਾਲਾਨਾ ਸ਼ਹੀਦੀ ਸਮਾਗਮ ਸਮੇਂ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਹਾਜ਼ਰ ਪ੍ਰਮੁੱਖ ਸ਼ਖ਼ਸੀਅਤਾਂ। (15 ਦਸੰਬਰ)



ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੇ ਸ਼ਹੀਦੀ ਦਿਹਾੜੇ ਨੂੰ ਸਮਰਪਿਤ ਗੁਰਦੁਆਰਾ ਸ੍ਰੀ ਫ਼ਤਿਹਗੜ੍ਹ ਸਾਹਿਬ ਵਿਖੇ ਬੂਟਾ ਲਗਾਉਂਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ। ਨਾਲ ਹਨ ਮੈਂਬਰ ਸਾਹਿਬਾਨ ਅਤੇ ਹੋਰ।



ਗੁਰਦੁਆਰਾ ਸ੍ਰੀ ਕਤਲਗੜ੍ਹ ਸਾਹਿਬ ਚਮਕੌਰ ਸਾਹਿਬ ਵਿਖੇ ਸ਼ਹੀਦਾਂ ਦੀ ਯਾਦ ਵਿਚ ਸਾਲਾਨਾ ਜੋੜ-ਮੇਲ ਸਮੇਂ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ
ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਹਾਜ਼ਰ ਪ੍ਰਮੁੱਖ ਸ਼ਖ਼ਸੀਅਤਾਂ। (22 ਦਸੰਬਰ)



ਗੁਰਦੁਆਰਾ ਸ੍ਰੀ ਮੰਜੀ ਸਾਹਿਬ ਆਲਮਗੀਰ (ਲੁਧਿਆਣਾ) ਵਿਖੇ ਸਜਾਏ ਗਏ ਨਗਰ ਕੀਰਤਨ ਸਮੇਂ ਹਾਜ਼ਰੀ ਭਰਦੇ ਹੋਏ
ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਅੰਤ੍ਰਿੰਗ ਮੈਂਬਰ ਸ. ਜਗਜੀਤ ਸਿੰਘ ਤਲਵੰਡੀ, ਸ. ਪ੍ਰਿਤਪਾਲ ਸਿੰਘ ਤੇ ਹੋਰ।



ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਪੁਰਬ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸਜਾਇਆ ਅਲੌਕਿਕ ਨਗਰ ਕੀਰਤਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਪਰਿਕਰਮਾਂ ਵਿਚੋਂ ਲੰਘਦਾ ਹੋਇਆ। (11 ਦਸੰਬਰ)



'ਇੱਕ ਪਿੰਡ ਇੱਕ ਗੁਰਦੁਆਰਾ ਸਾਹਿਬ' ਮੁਹਿੰਮ ਤਹਿਤ ਜ਼ਿਲ੍ਹਾ ਫਾਜ਼ਿਲਕਾ ਦੇ ਪਿੰਡ ਫਤਹਿਗੜ੍ਹ ਵਿਖੇ ਦੋ ਗੁਰਦੁਆਰਿਆਂ ਤੋਂ 'ਇੱਕ ਗੁਰਦੁਆਰਾ ਸਾਹਿਬ ਕਰਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ' ਲਿਜਾਣ ਦੀ ਸੇਵਾ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ। (15 ਦਸੰਬਰ)




ਅਮਰੀਕਾ ਦੇ ਫਲੋਰੀਡਾ ਵਿਖੇ ਆਇਰਨ ਮੈਨ ਦਾ ਖਿਤਾਬ ਹਾਸਲ ਕਰਨ ਵਾਲੇ ਸ. ਸੁਖਰੀਤ ਸਿੰਘ ਨੂੰ ਸੂਚਨਾ ਕੇਂਦਰ ਵਿਖੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਮੈਨੇਜਰ ਸ. ਮੁਖਤਿਆਰ ਸਿੰਘ ਅਤੇ ਹੋਰ। (1 ਦਸੰਬਰ)



ਬੇਦੀ ਲਾਲ ਸਿੰਘ ਸਾਹਿਤਕਾਰ ਦੇ ਚੋਣਵੇਂ ਲੇਖਾਂ ਦੀ ਪੁਸਤਕ 'ਵੇਦ ਰਚਨਾ ਅਤੇ ਹੋਰ ਲੇਖ' ਅਤੇ ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਿਲਜੀਤ ਸਿੰਘ ਬੇਦੀ ਦੁਆਰਾ ਸੰਪਾਦਿਤ ਪੁਸਤਕ 'ਬਾਬਾ ਬੰਦਾ ਸਿੰਘ ਬਹਾਦਰ-ਸਿੱਖ ਪ੍ਰਸੰਗ' ਪੁਸਤਕਾਂ ਜਾਰੀ ਕਰਦੇ ਹੋਏ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ, ਮੁੱਖ ਸਕੱਤਰ ਡਾ. ਰੂਪ ਸਿੰਘ, ਸਾਬਕਾ ਕੇਂਦਰੀ ਮੰਤਰੀ ਸ. ਬਲਵੰਤ ਸਿੰਘ ਰਾਮੂਵਾਲੀਆ ਤੇ ਡਾ. ਹਰਚੰਦ ਸਿੰਘ ਬੇਦੀ। (30 ਦਸੰਬਰ)



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਣ ਵਿਭਾਗ ਦੇ ਸਹਿਯੋਗ ਨਾਲ ਗੁਰਦੁਆਰਾ ਸਾਹਿਬਾਨ ਅਤੇ ਸਕੂਲਾਂ/ਕਾਲਜਾਂ ਵਿਚ ਬੂਟੇ ਲਗਾਉਣ ਦੀ ਯੋਜਨਾ ਤਹਿਤ ਮੀਟਿੰਗ ਲਈ ਸ਼੍ਰੋਮਣੀ ਕਮੇਟੀ ਦਫਤਰ ਆਏ ਵਣ ਅਫ਼ਸਰ ਸ੍ਰੀ ਰਾਜੇਸ਼ ਕੁਮਾਰ ਗੁਲਾਟੀ ਤੇ ਹੋਰਾਂ ਨੂੰ ਸਨਮਾਨਿਤ ਕਰਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ ਤੇ ਸ. ਅਵਤਾਰ ਸਿੰਘ ਸੈਂਪਲਾ ਅਤੇ ਹੋਰ। (2 ਜਨਵਰੀ)



ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਿਲਜੀਤ ਸਿੰਘ ਬੇਦੀ ਤੇ ਵਧੀਕ ਸਕੱਤਰ ਸ. ਜਗਜੀਤ ਸਿੰਘ ਜੱਗੀ ਨੂੰ ਸੇਵਾ ਮੁਕਤ ਹੋਣ 'ਤੇ ਸਨਮਾਨਿਤ ਕਰਦੇ ਹੋਏ ਮੁੱਖ ਸਕੱਤਰ ਡਾ. ਰੂਪ ਸਿੰਘ, ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ, ਸਕੱਤਰ ਸ. ਮਨਜੀਤ ਸਿੰਘ ਬਾਠ ਤੇ ਸ. ਅਵਤਾਰ ਸਿੰਘ ਸੈਂਪਲਾ, ਨਿੱਜੀ ਸਕੱਤਰ ਇੰਜ਼ੀ: ਸੁਖਮਿੰਦਰ ਸਿੰਘ, ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਅਤੇ ਹੋਰ। (31 ਦਸੰਬਰ)



ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਦਿਲਜੀਤ ਸਿੰਘ ਬੇਦੀ ਨੂੰ ਸੇਵਾ ਮੁਕਤ ਹੋਣ ਸਮੇਂ ਸਨਮਾਨਿਤ ਕਰਦੇ ਹੋਏ
ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ,
ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ, ਮੁੱਖ ਸਕੱਤਰ ਡਾ. ਰੂਪ ਸਿੰਘ ਤੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ। (30 ਦਸੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੈਨੇਜਰ ਸ. ਰਘਬੀਰ ਸਿੰਘ ਮੰਡ ਨੂੰ ਸੇਵਾ ਮੁਕਤ ਹੋਣ ਸਮੇਂ ਸਨਮਾਨਿਤ ਕਰਦੇ ਹੋਏ
ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ, ਸਕੱਤਰ ਸ. ਮਨਜੀਤ ਸਿੰਘ ਬਾਠ, ਸ. ਬਲਵਿੰਦਰ ਸਿੰਘ ਜੌੜਾ ਸਿੰਘਾ ਤੇ ਹੋਰ। (30 ਨਵੰਬਰ)

# ਸ਼੍ਰੋਮਣੀ ਕਮੇਟੀ ਦੇ ਗੁਰੂ ਨਾਨਕ ਖਾਲਸਾ ਕਾਲਜ ਮੁੰਬਈ ਨੂੰ ਮਿਲਿਆ ਖ਼ੁਦ-ਮੁਖ਼ਤਿਆਰ ਦਰਜਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਬੰਧ ਅਧੀਨ ਮੁੰਬਈ ਵਿਖੇ ਚੱਲ ਰਿਹਾ ਨਾਮਵਰ ਵਿਦਿਅਕ ਅਦਾਰਾ ਗੁਰੂ ਨਾਨਕ ਖਾਲਸਾ ਕਾਲਜ ਆਫ ਆਰਟਸ, ਸਾਇੰਸ ਐਂਡ ਕਾਮਰਸ ਹੁਣ ਖ਼ੁਦ-ਮੁਖ਼ਤਿਆਰ ਸੰਸਥਾ ਬਣ ਗਿਆ ਹੈ। ਇਹ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ਹਾਲ ਹੀ ਵਿਚ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਵੱਲੋਂ ਕਾਲਜ ਨੂੰ ਦਸ ਸਾਲ ਲਈ ਖ਼ੁਦ-ਮੁਖ਼ਤਿਆਰ ਦਾ ਦਰਜਾ ਦੇਣ ਦੀ ਘੋਸ਼ਣਾ ਕੀਤੀ ਗਈ ਹੈ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੀ ਸੰਸਥਾ ਨੂੰ ਇਹ ਮਾਣ ਮਿਲਣ 'ਤੇ ਕਾਲਜ ਕਮੇਟੀ ਦੇ ਚੇਅਰਮੈਨ ਅਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ, ਕਾਲਜ ਕਮੇਟੀ ਦੇ ਵਾਈਸ ਚੇਅਰਮੈਨ ਸ. ਗੁਰਿੰਦਰ ਸਿੰਘ ਬਾਵਾ, ਸ. ਭੁਪਿੰਦਰ ਸਿੰਘ ਮਿਨਹਾਸ ਅਤੇ ਕਾਲਜ ਦੇ ਸਟਾਫ ਨੂੰ ਵਧਾਈ ਦਿੱਤੀ ਹੈ। ਡਾ. ਰੂਪ ਸਿੰਘ ਮੁਤਾਬਕ ਸ਼੍ਰੋਮਣੀ ਕਮੇਟੀ ਵੱਲੋਂ ਇਤਿਹਾਸਕ ਗੁਰਦੁਆਰਾ ਸਾਹਿਬਾਨ ਦਾ ਪੰਥਕ ਮਰਯਾਦਾ ਅਨੁਸਾਰ ਪ੍ਰਬੰਧ ਕਰਨ ਦੇ ਨਾਲ ਨਾਲ ਵਿਦਿਅਕ ਖੇਤਰ ਵਿਚ ਵੀ ਨਿਰੰਤਰ ਵੱਡੀਆਂ ਉਪਲਬਧੀਆਂ ਕੀਤੀਆਂ ਜਾ ਰਹੀਆਂ ਹਨ ਅਤੇ ਸ਼੍ਰੋਮਣੀ ਕਮੇਟੀ ਦੀਆਂ ਵਿਦਿਅਕ ਸੰਸਥਾਵਾਂ ਆਪਣੇ ਮੰਤਵ ਅਨੁਸਾਰ ਮਿਆਰੀ ਵਿਦਿਆ ਦੇਣ ਦੀ ਵਚਨਬੱਧਤਾ ਨਿਭਾਅ ਰਹੀਆਂ ਹਨ। ਉਨ੍ਹਾਂ ਦੱਸਿਆ ਕਿ ਗੁਰੂ ਨਾਨਕ ਕਾਲਜ ਮੁੰਬਈ ਨੂੰ ਖ਼ੁਦ-ਮੁਖ਼ਤਿਆਰ ਸੰਸਥਾ ਦਾ ਦਰਜਾ ਮਿਲਣਾ ਸ਼੍ਰੋਮਣੀ ਕਮੇਟੀ ਲਈ ਵੱਡੇ ਮਾਣ ਦੀ ਗੱਲ ਹੈ। ਉਨ੍ਹਾਂ ਦੱਸਿਆ ਕਿ ਇਸ ਤੋਂ ਪਹਿਲਾਂ ਇਹ ਕਾਲਜ ਨੈਕ (ਐਨ.ਏ.ਏ.ਸੀ.) ਦੁਆਰਾ 'ਏ' ਗਰੇਡ ਨਾਲ ਵੀ ਮਾਨਤਾ ਪ੍ਰਾਪਤ ਹੈ। ਮੁੱਖ ਸਕੱਤਰ ਨੇ ਦੱਸਿਆ ਕਿ ਸੰਨ ੧੯੩੭ ਵਿਚ ਸਥਾਪਿਤ ਕੀਤਾ ਗਿਆ ਇਹ ਕਾਲਜ ਸ਼੍ਰੋਮਣੀ ਕਮੇਟੀ ਦਾ ਸਭ ਤੋਂ ਪੁਰਾਣਾ ਪੰਜਾਬ ਤੋਂ ਬਾਹਰਲਾ ਕਾਲਜ ਹੈ, ਜਿਸ ਵਿਚ ਦਾਖ਼ਲਾ ਪ੍ਰਾਪਤ ਕਰਨ ਲਈ ਲੰਮੀਆਂ ਕਤਾਰਾਂ ਲੱਗਦੀਆਂ ਹਨ। ਉਨ੍ਹਾਂ ਦੱਸਿਆ ਕਿ ਕਾਲਜ ਵਿਚ ੭ ਹਜ਼ਾਰ ਤੋਂ ਵੱਧ ਵਿਦਿਆਰਥੀ ਹਨ ਅਤੇ ੨੭ ਤਰ੍ਹਾਂ ਦੇ ਪੋਸਟ ਗ੍ਰੈਜੂਏਸ਼ਨ ਕੋਰਸ ਚੱਲ ਰਹੇ ਹਨ। ਕਾਲਜ ਵੱਲੋਂ ਭਾਰਤ ਸਰਕਾਰ ਪਾਸੋਂ ਐਨ.ਐਸ.ਐਸ. ਲਈ ਮੁੰਬਈ ਯੂਨੀਵਰਸਿਟੀ ਵੱਲੋਂ ਕਈ ਵਾਰ ਸਨਮਨ ਹਾਸਲ ਕੀਤੇ ਜਾ ਚੁੱਕੇ ਹਨ। ਇਸ ਤੋਂ ਇਲਾਵਾ ਕਾਲਜ ਨੇ ੨੦੧੪ ਵਿਚ ਭਾਰਤ ਸਰਕਾਰ ਪਾਸੋਂ ੯੨ ਲੱਖ ਰੁਪਏ ਦੀ ਐਫ.ਆਈ.ਐਸ.ਟੀ. ਗ੍ਰਾਂਟ ਅਤੇ ੨੦੧੫ ਵਿਚ ੯੦ ਲੱਖ ਰੁਪਏ ਦੀ ਬਾਇਟੈਕਨੋਜੀ ਵਿਭਾਗ ਲਈ ਸਟਾਰ ਕਾਲਜ ਗ੍ਰਾਂਟ ਪ੍ਰਾਪਤ ਕੀਤੀ ਹੈ। ਮੁੱਖ ਸਕੱਤਰ ਨੇ ਕਿਹਾ ਕਿ ਕਾਲਜ ਦੀਆਂ ਖੇਡਾਂ ਦੇ ਖੇਤਰ ਵਿਚ ਵੀ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ। ਉਨ੍ਹਾਂ ਆਸ ਪ੍ਰਗਟਾਈ ਕਿ ਜਲਦ ਹੀ ਇਹ ਕਾਲਜ ਯੂਨੀਵਰਸਿਟੀ ਦਾ ਦਰਜਾ ਵੀ ਪ੍ਰਾਪਤ ਕਰ ਲਵੇਗਾ। ਡਾ. ਰੂਪ ਸਿੰਘ ਅਨੁਸਾਰ ਮੁੰਬਈ ਦੇ ਇਸ ਕਾਲਜ ਨੂੰ ਖ਼ੁਦ-ਮੁਖ਼ਤਿਆਰ ਕਾਲਜ ਦਾ ਦਰਜਾ ਮਿਲਣ ਨਾਲ ਹੁਣ ਸ਼੍ਰੋਮਣੀ ਕਮੇਟੀ ਦੀਆਂ ਚਾਰ ਵਿਦਿਅਕ ਸੰਸਥਾਵਾਂ ਨੂੰ ਇਹ ਮਾਣ ਪ੍ਰਾਪਤ ਹੋ ਗਿਆ ਹੈ। ਇਸ ਤੋਂ ਪਹਿਲਾਂ ਖਾਲਸਾ ਕਾਲਜ ਪਟਿਆਲਾ, ਮਾਤਾ ਗੁਜਰੀ ਕਾਲਜ ਸ੍ਰੀ ਫਤਹਿਗੜ੍ਹ ਸਾਹਿਬ ਅਤੇ ਗੁਰੂ ਨਾਨਕ ਕਾਲਜ ਬੁਢਲਾਡਾ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਤਰਫੋਂ ਇਹ ਸਥਿਤੀ ਰੱਖਦੇ ਹਨ। ੧੯ ਦਸੰਬਰ

# ਪੀ.ਸੀ.ਐਸ. ਜੱਜ ਬਣੀ ਹਰਕਮਲ ਕੌਰ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤਾ ਸ਼ੁਕਰਾਨਾ

ਅੰਮ੍ਰਿਤਸਰ- ਪੀ.ਸੀ.ਐਸ. ਜੁਡੀਸ਼ੀਅਲ ਦੀ ਪ੍ਰੀਖਿਆ ਪਾਸ ਕਰਕੇ ਜੱਜ ਬਣੀ ਸਿੱਖ ਲੜਕੀ ਹਰਕਮਲ ਕੌਰ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ। ਲੁਧਿਆਣਾ

ਨਿਵਾਸੀ ਸ. ਗੁਰਮੁੱਖ ਸਿੰਘ ਚਾਨਾ ਅਤੇ ਬੀਬੀ ਮਨਦੀਪ ਕੌਰ ਦੀ ਹੋਣਹਾਰ ਸਪੁੱਤਰੀ ਹਰਕਮਲ ਕੌਰ ਦੇ ਦਾਦੀ ਜਸਵਿੰਦਰ ਕੌਰ ਲੁਧਿਆਣਾ ਦੇ ਸਾਬਕਾ ਕੌਂਸਲਰ ਹਨ। ਹਰਕਮਲ ਕੌਰ ਦੀ ਮਾਣਮੱਤੀ ਪ੍ਰਾਪਤੀ 'ਤੇ ਖ਼ੁਸ਼ੀ ਪ੍ਰਗਟ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਦਿਲਜੀਤ ਸਿੰਘ ਬੇਦੀ ਨੇ ਆਖਿਆ ਕਿ ਇਸ ਨਾਲ ਸਮੁੱਚੇ ਸਿੱਖ ਜਗਤ ਦਾ ਮਾਣ ਵਧਿਆ ਹੈ। ਉਨ੍ਹਾਂ ਨੌਜੁਆਨੀ ਨੂੰ ਹਰਕਮਲ ਕੌਰ ਦੀ ਪ੍ਰਾਪਤੀ ਤੋਂ ਪ੍ਰੇਰਣਾ ਲੈਣ ਦੀ ਅਪੀਲ ਕੀਤੀ। ਇਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਸ. ਦਿਲਜੀਤ ਸਿੰਘ ਬੇਦੀ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਜਸਵਿੰਦਰ ਸਿੰਘ ਦੀਨਪੁਰ ਨੇ ਹਰਕਮਲ ਕੌਰ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਅਤੇ ਧਾਰਮਿਕ ਪੁਸਤਕਾਂ ਨਾਲ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ਹਰਕਮਲ ਕੌਰ ਦੇ ਪਰਿਵਾਰਕ ਮੈਂਬਰਾਂ ਨੂੰ ਵੀ ਸ਼੍ਰੋਮਣੀ ਕਮੇਟੀ ਅਧਿਕਾਰੀਆਂ ਨੇ ਸਿਰੋਪਾਓ ਦਿੱਤੇ। ਇਸ ਦੌਰਾਨ ਹਰਕਮਲ ਕੌਰ ਨੇ ਕਿਹਾ ਕਿ ਉਨ੍ਹਾਂ ਨੂੰ ਇਹ ਪ੍ਰਾਪਤੀ ਗੁਰੂ ਸਾਹਿਬ ਦੀ ਕਿਰਪਾ ਨਾਲ ਹੀ ਹੋਈ ਹੈ ਅਤੇ ਉਹ ਅੱਜ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ੁਕਰਾਨਾ ਕਰਨ ਲਈ ਆਏ ਹਨ। ਉਨ੍ਹਾਂ ਨੌਜੁਆਨੀ ਨੂੰ ਸਖ਼ਤ ਮਿਹਨਤ ਕਰਨ ਦੀ ਅਪੀਲ ਕੀਤੀ। ਹਰਕਮਲ ਕੌਰ ਅਤੇ ਉਸ ਦੇ ਪਰਿਵਾਰਕ ਮੈਂਬਰਾਂ ਨੇ ਇਸ ਦੌਰਾਨ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਗਏ ਸਨਮਾਨ ਲਈ ਧੰਨਵਾਦ ਵੀ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ, ਮੀਤ ਮੈਨੇਜਰ ਸ. ਗੁਰਪ੍ਰੀਤ ਸਿੰਘ, ਸੂਚਨਾ ਅਧਿਕਾਰੀ ਸ. ਅੰਮ੍ਰਿਤਪਾਲ ਸਿੰਘ, ਸ. ਜਤਿੰਦਰਪਾਲ ਸਿੰਘ, ਸ. ਸੁੱਖਾ ਸਿੰਘ ਆਦਿ ਮੌਜੂਦ ਸਨ।

੨੧ ਦਸੰਬਰ

# ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪੁੱਜਣ ਦਾ ਹੈ ਪਛਤਾਵਾ -ਐਮਾਜ਼ੋਨ

## ਸ਼੍ਰੋਮਣੀ ਕਮੇਟੀ ਵੱਲੋਂ ਲੀਗਲ ਨੋਟਿਸ ਦੇ ਜਵਾਬ 'ਚ ਕੀਤਾ ਪ੍ਰਗਟਾਵਾ

ਅੰਮ੍ਰਿਤਸਰ, - ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਭੇਜੇ ਗਏ ਲੀਗਲ ਨੋਟਿਸ ਦਾ ਜਵਾਬ ਦਿੰਦਿਆਂ ਆਨਲਾਈਨ ਸ਼ਾਪਿੰਗ ਕੰਪਨੀ ਐਮਾਜੋਨ ਨੇ ਆਪਣੀ ਗਲਤੀ 'ਤੇ ਮੁਆਫੀ ਮੰਗੀ ਹੈ। ਕੰਪਨੀ ਵੱਲੋਂ ਸਮੁੱਚੀ ਮਨੁੱਖਤਾ ਦੇ ਅਧਿਆਤਮਿਕ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਤਸਵੀਰ ਨੂੰ ਟਾਇਲਟ ਸੀਟ ਦੇ ਮੈਟ 'ਤੇ ਲਗਾਉਣ ਤੋਂ ਬਾਅਦ ਸ਼੍ਰੋਮਣੀ ਕਮੇਟੀ ਵੱਲੋਂ ਐਮਾਜੋਨ ਨੂੰ ਲੀਗਲ ਨੋਟਿਸ ਭੇਜਿਆ ਗਿਆ ਸੀ, ਜਿਸ ਦੇ ਜਵਾਬ ਵਿਚ ਕੰਪਨੀ ਨੇ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪੁੱਜਣ ਕਾਰਨ ਅਫਸੋਸ ਪ੍ਰਗਟ ਕਰਦਿਆਂ ਕਿਹਾ ਹੈ ਕਿ ਉਨ੍ਹਾਂ ਵੱਲੋਂ ਕੰਪਨੀ ਅਨੁਸਾਰ ਉਸ ਨੇ ਆਪਣੇ ਵਿਵਾਦਤ ਉਤਪਾਦ ਹਟਾ ਦਿੱਤੇ ਹਨ। ਸ਼੍ਰੋਮਣੀ ਕਮੇਟੀ ਨੂੰ ਭੇਜੇ ਗਏ ਪੱਤਰ ਰਾਹੀਂ ਕੰਪਨੀ ਵੱਲੋਂ ਇਹ ਵੀ ਕਿਹਾ ਗਿਆ ਹੈ ਕਿ ਉਹ ਹਰ ਧਰਮ ਦਾ ਸਤਿਕਾਰ ਕਰਦੇ ਹਨ ਅਤੇ ਤੀਸਰੀ ਧਿਰ ਵੱਲੋਂ ਕੀਤੀ ਗਲਤੀ ਲਈ ਉਨ੍ਹਾਂ ਨੂੰ ਬੇਹੱਦ ਅਫਸੋਸ ਹੈ। ਇਸ ਸਬੰਧੀ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਡਾ. ਰੂਪ ਸਿੰਘ ਨੇ ਦੱਸਿਆ ਕਿ ਕੰਪਨੀ ਵੱਲੋਂ ਭੇਜਿਆ ਪੱਤਰ ਸ਼੍ਰੋਮਣੀ ਕਮੇਟੀ ਨੂੰ ਪ੍ਰਾਪਤ ਹੋਇਆ ਹੈ। ਉਨ੍ਹਾਂ ਦੱਸਿਆ ਕਿ ਕੰਪਨੀ ਦੇ ਡਾਇਰੈਕਟਰ ਪਬਲਿਕ ਰੀਲੇਸ਼ਨ ਮਿਸਟਰ ਅਵਿਨਾਸ਼ ਨੇ ਉਨ੍ਹਾਂ ਨਾਲ ਫੋਨ 'ਤੇ ਗੱਲ ਵੀ ਕੀਤੀ ਹੈ ਅਤੇ ਹੋਈ ਗਲਤੀ ਲਈ ਸਿੱਖ ਜਗਤ ਪਾਸੋਂ ਖਿਮਾ ਜਾਚਨਾ ਕੀਤੀ ਹੈ। ਮੁੱਖ ਸਕੱਤਰ ਅਨੁਸਾਰ ਕੰਪਨੀ ਨੇ ਅੱਗੇ ਤੋਂ ਸੁਚੇਤ ਰਹਿਣ ਦਾ ਭਰੋਸਾ ਦਿਵਾਉਂਦਿਆਂ ਕਿਹਾ ਹੈ ਕਿ ਜੇਕਰ ਅੱਗੇ ਤੋਂ ਕੋਈ ਤੀਜੀ ਧਿਰ ਅਜਿਹਾ ਕਰਦੀ ਹੈ ਤਾਂ ਉਸ ਵਿਰੁੱਧ ਸਖਤ ਕਾਰਵਾਈ ਕੀਤੀ ਜਾਵੇਗੀ। ਡਾ. ਰੂਪ ਸਿੰਘ ਨੇ ਕਿਹਾ ਕਿ ਐਮਾਜੋਨ ਦੀ ਵੈਬਸਾਈਟ ਉਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਤਸਵੀਰ ਦੀ ਬੇਅਦਬੀ ਦਾ ਮਾਮਲਾ ਸਾਹਮਣੇ ਆਉਣ ਮਗਰੋਂ ਸ਼੍ਰੋਮਣੀ ਕਮੇਟੀ ਨੇ ਤੁਰੰਤ ਹਰਕਤ ਵਿਚ ਆਉਂਦਿਆਂ ਕੰਪਨੀ ਨੂੰ ਲੀਗਲ ਨੋਟਿਸ ਤੋਂ ਇਲਾਵਾ ਪੁਲਿਸ ਕਮਿਸ਼ਨਰ ਪਾਸ ਸ਼ਿਕਾਇਤ ਵੀ ਭੇਜੀ ਸੀ। ਮੁੱਖ ਸਕੱਤਰ ਨੇ ਦੱਸਿਆ ਕਿ ਇਸ ਤੋਂ ਇਲਾਵਾ ਉਨ੍ਹਾਂ ਬੀਤੇ ਕੱਲ੍ਹ ਵੀ ਕੰਪਨੀ ਨੂੰ ਇੱਕ ਈਮੇਲ ਭੇਜ ਕੇ ਸਿੱਖ

